ਜੈ ਸਿੰਘ ਸ਼ੁਗਲ

× × ×

# ਕੁਆਰੀ ਕਾਇਆ

× × ×

ਕਾਵਿ ਸੰਗ੍ਰਹਿ

ਕਾਇਆ ਕੋਟੁ ਅਪਾਰ ਹੈ
ਮਿਲਣਾ ਸੰਜੋਗੀ ॥
ਕਾਇਆ ਅੰਦਰਿ ਆਪਿ ਵਸਿ ਰਹਿਆ
ਆਪੇ ਰਸ ਭੋਗੀ ॥

( ਪਉੜੀ ਵਾਰ ਗੁਜਰੀ ਮਃ ੩ )
[ ੫੧੪ ]

# ਕੁਆਰੀ ਕਾਇਆ

ਜੈ ਸਿੰਘ 'ਸ਼ੁਗਲ'



ਪੰਜਾਬੀ ਸਾਹਿੱਤ ਪ੍ਰਕਾਸ਼ਨ
ਅਸ਼ੋਕ ਨਗਰ, ਕਾਨਪੁਰ

ਪ੍ਰਕਾਸ਼ਕ :—
ਕ੍ਰਿਸ਼ਨ ਗੋਪਾਲ 'ਆਬਿਦ' ਐਮ੦ ਏ੦
ਪੰਜਾਬੀ ਸਾਹਿੱਤ ਪ੍ਰਕਾਸ਼ਨ
ਅਸ਼ੋਕ ਨਗਰ, ਕਾਨਪੁਰ ।

ਮੁੱਲ — ਰੁ: ੨'੫੦

ਪਹਿਲੀ ਵਾਰ :—੧੯੬੩

ਪੰਜਾਬੀ ਸਾਹਿੱਤ ਸਭਾ ਉੱਤਰ ਪ੍ਰਦੇਸ਼, ਕਾਨਪੁਰ
ਤੇ
ਸਮਕਾਲੀ ਪ੍ਰਕਾਸ਼ਨ ਦੇ ਸਹਿਯੋਗ ਸਹਿਤ

ਚਿਤ੍ਰਕਾਰ :—ਸ਼ਾਹੀ
ਚਿਤ੍ਰ ਸੁਝਾਤਾ :—ਗਗਨ ਪਾਕਿਸਤਾਨੀ
ਦੇਖ ਰੇਖ :—ਗੁਰਦਿਆਲ "ਨਿਰਮਾਣ" ਤੇ ਹਰਬੰਸ
ਛਾਪਕ :—ਕੁੰਵਰ ਭਾਨ ਭਾਟੀਆ
ਦਿ ਏਜੂਕੇਸ਼ਨਲ ਪ੍ਰਿੰਟਰਜ਼, ਅਸ਼ੋਕ ਨਗਰ, ਕਾਨਪੁਰ

# ਮੀਂਹ

ਮੀਂਹ ਪੈ ਹਟਿਆਂ ਤਾਰ ਨਾਲ ਇਕ ਤੁਪਕਾ ਸੀ ਲਟਕੰਦਾ,
ਡਿਗਦਾ ਜਾਪੇ, ਪਰ ਨਾ ਡਿਗੇ, ਪੁਛਿਆਂ ਰੋਇ ਸੁਣੰਦਾ :-
ਅਰਸ਼ਾਂ ਤੋ ਲੱਖਾਂ ਹੀ ਸਾਥੀ "ਕੱਠੇ ਹੋ ਸਾਂ ਆਏ,
"ਕਿਤ ਵਲ ਲੋਪ ਯਾਰ ਓ ਹੋਏ ? "ਮੈਂ ਲਾ ਨੀਝ ਤਕੰਦਾ।"

ਡਾ: ਭਾਈ ਵੀਰ ਸਿੰਘ ਜੀ।

× × ×



ਮਹਾਨ ਦੀ ਆਲ ਔਲਾਦ ਨੂੰ..............

—ਜੈ ਸਿੰਘ "ਛੁਗਲ"





## ਕਰਤਾ ਤੇ ਕਿਰਤ ਬਾਰੇ

"ਜੈ ਸਿੰਘ ਕੀ ਮੁਰਗੀਆਂ" ਮੇਰੀ ਦੂਜੀ ਜਮਾਤ ਦੀ ਉਰਦੂ ਦੀ ਕਿਤਾਬ ਦਾ ਮੂਰਤ—ਜੜਿਆ ਸਬਕ ਸੀ। ਇੱਕ ਲੰਮਾ ਜਿਹਾ ਸਾਈਂ ਸਿੱਖ ਮੁੰਡਾ, ਪੁੱਠੇ-ਪੱਬੀਂ ਟੁਰਦਾ, ਮਿੱਟੀ ਉਡਾਂਦਾ, ਆਪਣੇ ਖਿੱਲਰੇ ਪੁੱਲਰੇ ਚੂਚਿਆਂ ਪਿੱਛੇ ਭੱਜਣ ਨੂੰ ਕਾਹਲਾ ਜਾਪਦਾ ਸੀ। ਕੋਈ ਚੂਚਾ ਕਿਤੇ ਬੋਲ ਰਿਹਾ ਸੀ ਕੋਈ ਕਿਤੇ। ਮਾਂ ਉਨ੍ਹਾਂ ਦੀ ਚੁੰਜ ਥੱਲੇ ਸ਼ਕਾਰ ਦੱਬੀ ਕੁੱਕ ਕੁੱਕ ਕਰਦੀ ਬੁਲਾਈ ਜਾਂਦੀ ਸੀ, ਉਹ ਪਏ ਚੁੰਜਾਂ ਝਾੜਦੇ ਤੇ ਕੋਈ ਮਾਂ ਦੇ ਕੰਧਾੜੇ ਚੜ੍ਹਿਆ "ਹੂਟੇ ਮਾਈਆਂ, ਖੰਡਾ ਖੀਰਾਂ ਖਾਈਆਂ" ਕਰ ਰਿਹਾ ਸੀ। ਸੱਚੀ ਗੱਲ ਉਹ ਮੁੰਡਾ ਅਜੇ ਵੀ ਮੇਰੇ ਸਾਹਮਣੇ ਆ ਖਲੋਂਦਾ ਹੈ ਭਾਵੇਂ ਏਸ ਸਬਕ ਦੀ ਇਮਲਾ ਟੀਪਣ ਪਿੱਛੇ ਮੈਨੂੰ ਚਪੇੜ ਵੀ ਪਈ। ਪੱਗ ਔਹ ਜਾ ਪਈ ਪਰ ਉਹ ਤੇ ਕਿਤਾਬ ਦੀ ਗੱਲ ਸੀ। ਉਸਦੇ ਚੂਚੇ ਵੀ ਖਿੱਲਰ ਗਏ; ਚੂਚਿਆਂ ਸਣੇ ਕੁੱਕੜੀ ਵਾਲੇ ਦਰਿਸ਼ ਖੂਨੀ ਹਨੇਰੀਆਂ ਉਧਾਲ ਲੈ ਗਈਆਂ ਜਿਨ੍ਹਾਂ ਦੀ ਭਾਲ ਅੱਜ ਇਹ 'ਜੈ ਸਿੰਘ' ਕਦੇ ਕਦੇ ਕਰਦਾ ਤੱਕਨਾ ਵਾਂ ਮੇਰਾ ਮਨ ਵਿਫਲ ਉਠਦਾ ਹੈ। ਇਹ 'ਜੈ ਸਿੰਘ' ਉਨ੍ਹਾਂ ਭੁੱਲੀ ਪਏ ਚੂਚਿਆਂ ਨੂੰ ਜਿਨ੍ਹਾਂ ਨੂੰ ਮਹਾਨ ਮਾਂ ਦੀ ਕੁੱਕ ਕੁੱਕ ਸੁਣਾਈ ਨਹੀਂ ਦਿੰਦੀ, ਮਾਂ ਦੇ ਸਦਾ ਖਿੱਲਰੇ ਖੰਭਾਂ ਹੇਠ ਬਿਠਾਣ ਦੀ ਪਰੇਰਨਾ ਦੇਂਦਾ ਦਿਸ ਰਿਹਾ ਹੈ।

"ਚੱਕ ਭੋਲੇ ਦਾ" (ਜ਼ਿਲਾ ਸ਼ੇਖ਼ੂਪੁਰਾ) ਵਾਰਸ ਸ਼ਾਹ ਦਾ ਇਲਾਕਾ, ਵਿੱਚ ਲਾਇਲਪੁਰ ਦੇ ਮੁਰਬਿਆਂ ਚੋਂ ਉਖੜੀ ਇੱਕ 'ਨਾਮ ਜਪਣੀ' ਅੱਲ ਦੀ ਵੱਲ

ਨੂੰ ੧੯੨੯ ਵਿੱਚ ਅਖੀਰਲਾ ਫੁੱਲ ਲੱਗਾ। 'ਸ਼ੁਗਲ' ਦਾ ਜਨਮ ਵੀ ਇਸਦੀ ਜ਼ਿੰਦਗੀ ਨੂੰ ਘਟਨਾ ਭਰਪੂਰ ਬਣਾ ਕੇ ਰੱਖ ਗਿਆ। ਜਮਦਿਆਂ ਹੀ ਕਿਸੇ ਜਾਨਵਰ ਨੇ ਇਸ ਕੂਲੇ ਬੋਟ ਨੂੰ ਮੂੰਹ ਪਾ ਲਿਆ ਸੀ ਦੂਰ ਜਾ ਕੇ ਇਸਨੂੰ ਕੱਚਿਆਂ ਖਾਣ ਲਗਾ ਇਸਦੀਆਂ ਕੂਕਾਂ ਚੋਂ ਕੂਕਰ ਨੂੰ ਅਗਵਾਈ ਭਰੀਆਂ ਹੇਕਾਂ ਸੁਣਾਈ ਦਿੱਤੀਆਂ। ਨਾਲੇ ਮਾਂ 'ਗ਼ੁਲਾਬ ਕੌਰ' ਮਾਈ 'ਨਾਮ ਜਪਣੀ' ਦੀ ਔਲਾਦ ਨੂੰ ਰੱਬ ਦੀਆਂ ਰੱਖਾਂ। 'ਸ਼ੁਗਲ' ਨੂੰ ਕੁੱਤੀ ਅਪਣੇ ਦੰਦਾਂ ਦੇ ਜ਼ਖਮ ਦੇ ਕੇ ਨੱਸ ਗਈ। ਅੱਜ 'ਸ਼ੁਗਲ' ਦੀਆਂ ਕਾਵਿ-ਪੀੜਾਂ ਨਿਰੀਆਂ ਮਾਣਸ-ਚੀਸਾਂ ਹੀ ਨਹੀਂ ਸਗੋਂ ਕੂਕਰ ਹੂਕਾਂ ਵੀ ਨੇ ਜਿਨ੍ਹਾਂ ਇਸ ਫਲ ਨੂੰ ਮਾਂ ਦੇ ਸਵਾਗਤੀ ਚੁੰਮਣ ਤੋਂ ਵੀ ਪਹਿਲੋਂ ਦੰਦੀ ਲਾ ਚੱਖ ਲਿਆ ਸੀ, ਮਾਨੋ ਉਨ੍ਹਾਂ ਇਸਤੇ ਆਪਣੀ ਮੱਲ ਮਾਰਨ ਦਾ ਹੀਆ ਕੀਤਾ ਸੀ।

ਇਨ੍ਹਾਂ ਦੇ ਪਿਤਾ ਬਾਬਾ 'ਸੋਹਣ ਸਿੰਘ' 'ਨਾਮ ਜਪਣੇਂ' ਸਨ। ਉਹ ਕਥਾ-ਕਾਰ ਬਾਬਾ, ਜਿਨ੍ਹਾਂ ਉਮਰ ਦੇ ਛੇਕੜਲੇ ਵਰ੍ਹਿਆਂ ਵਿੱਚ ਇੱਕ ਵਾਰ ਮਰਨ ਵੇਖਿਆ। ਕਈ ਘੰਟੇ ਪਰਾਣ ਦਿੱਤੀ ਰੱਖੇ ; ਬਬਾਨ ਸੋਚਿਆ ਜਾ ਰਿਹਾ ਸੀ, ਸਰੋਤੇ ਇਸ ਮੌਤ ਤੇ ਹੈਰਾਨ ਸਨ, ਇੱਕ ਦਮ ਸਰੀਰ ਅੰਦਰੋਂ ਲੋਕਾਂ ਕੜੱਕ ਕੜੱਕ ਦੀਆਂ ਅਵਾਜ਼ਾਂ ਸਣੀਆਂ, ਸੁਆਸ ਵਾ ਵਰੋਲੇ ਵਾਂਗ ਹੁੱਲ ਕੇ ਸਰੀਰ ਦੇ ਅੰਦਰ ਆਣ ਵੜੇ ; ਨਾਸਾਂ ਚੋਂ ਲਹੂ ਦਾ ਇੱਕ ਟੇਪਾ ਵੀ ਡਿੱਗਾ ਮਾਨੋ ਸਰੀਰ ਦਾ ਜੰਦਰਾ ਟੁੱਟਾ, ਤੇ ਬਾਬਾ ਜੀ ਨੇ ਤਿਨ ਸਾਲ ਹੋਰ ਜੀਣ ਦੀ ਆਗਿਆ ਸੁਣਾਈ, ਫੇਰ ਪੂਰੇ ਤਿੰਨ ਹੀ ਸਾਲ ਜੀਵੇ, ਹਰ ਸਾਲ ਅਪਣੇ ਸਾਲਾ ਦੇ ਮਣਕੇ ਗਿਣ ਲੋਕਾਂ ਨੂੰ ਦੱਸ ਦਿੰਦੇ "ਭਲਿਓ ਲੋਕੋ ਇੱਕ ਵਰ੍ਹਾ ਹੋਰ"।

ਬਾਬਾ ਸੋਹਣ ਸਿੰਘ 'ਨਾਮ ਜਪਣਾ' ਤੇ ਮਾਈ ਗੁਲਾਬ ਕੌਰ 'ਨਾਮ ਜਪਣੀ' ਨੇ ਅਪਣੇ ਬਾਲਕ ਨੂੰ ਨਾਮ ਦੀ ਗੁੜ੍ਹਤੀ ਦਿੱਤੀ। ਸਰਘੀ ਵੇਲੇ ਇਸਦੇ ਕੰਨ ਨਾਮ ਨਾਲ ਸੁਰਰਾਂਦੇ ਰਹੇ ; ਇਸਦੀਆਂ ਤਰਕਾਲਾਂ ਦਾ ਮੂੰਹ ਨਾਮ ਦੇ ਛੱਟੇ ਨਾਲ ਧੋਂਦੇ ਰਹੇ। 'ਨਨਕਾਣੇ ਸਾਹਿਬ' ਦੇ ਜੋੜ ਮੇਲੇ ਵਿੱਚ ਭਗਤ ਮਾਂ ਪਿਉ ਦੀ ਉਂਗਲੀ ਲੱਗਾ ਇੱਕ ਅੱਥਰਾ ਜਿਹਾ ਜਾਤਕ, ਨਿਚੱਲਾ ਜਿਹਾ ਤੇ ਸਭਨਾ ਹਟ-ਵਾਣੀਆਂ ਨੂੰ ਭੁੜਕ ਭੁੜਕ ਸਾਂਗਾਂ ਲਾਣ ਵਾਲਾ ਛੋਹਰ ਏਹੀ ਤਾਂ ਸੀ।

ਉਹ ਮੁੰਡਾ 'ਜੈ ਸਿੰਘ' ਜਿਸ ਪਿੰਡ ਦੇ ਪ੍ਰਾਇਮਰੀ ਸਕੂਲ ਵਿੱਚ 'ੳ' ਅੱਖਰ ਇੱਕ ਭਿਆਨਕ ਟਿੱਚਰ ਨਾਲ ਸਿੱਖਿਆ "ਊੜਾ……… ……… ਭਾਈ ਦਾ ਪੁੱਟਿਆ……… ……" ਤੇ ਮੁਨਸ਼ੀ ਤੋਂ ਇਸੇ ਨਾਵੇਂ ਤੇ ਚੰਡ ਖਾਧੀ ਤੇ ਮੁੜ ਸਕੂਲ ਨਾ ਪਰਤਿਆ। ਪੁੱਛਿਆ ਤੇ ਕਹਿੰਦਾ, "ਜੇ ਮੈਂ ਨਹੀਂ ਸਾਂ ਸਕੂਲ ਗਿਆ ਤੇ ਸਕੂਲ ਵੀ ਅਗਲੇ ਵਰ੍ਹੇ ਨਹੀਂ ਸੀ ਰਿਹਾ,"।

ਲੰਗੋਟੀਆ ਯਾਰ ਇਸਦਾ ਮੌਲਵੀਆਂ ਦਾ ਮੁੰਡਾ 'ਅਬਦੁੱਲ ਰਹਿਮਾਨ' ਸੀ, ਭਾਈ ਦੇ ਮੁੰਡੇ ਦਾ ਯਾਰ ਮੌਲਵੀ ਦਾ ਮੁੰਡਾ। ਦੋਹਾਂ ਸਕੂਲੋਂ ਨੱਸ ਆਉਣਾ, ਚੂੜ੍ਹਕਾਣੇ…… …… ……(ਸੱਚੇ ਸੌਦੇ) ਪੜਨ ਜਾਂਦੇ ਸਨ। ਜਾਂਦੇ ਕਿੱਥੇ ਸਨ, ਨੱਸ ਆਉਣਾ, ਵਗਦੀਆਂ ਆਡਾਂ ਵਿੱਚ ਸੂਰਜ ਦੇ ਪਰਛਾਵੇਂ ਥੱਲੇ ਨੱਚ ਰਹੇ ਘਾ ਦੇ ਤੀਲਿਆਂ ਦਾ ਨਰਿਤ ਤੱਕਣਾ; ਵਨਸਪਤ ਦੀ ਜੰਮਣੀ ਤੱਕਣੀ, ਕਿਆਰੀਆਂ ਵਿੱਚ ਆਉਂਦਾ ਨੀਰ ਤੱਕਣਾ ਜਿਵੇਂ ਟਪੋਸੀਆਂ ਮਾਰਦਾ ਸਕੂਲੀਆ ਮੁੰਡਾ ਘਰੀਂ ਆਉਂਦਾ ਹੋਵੇ, ਤੱਕਣਾ ਰੁੱਸਣਾ, ਹੱਸਣਾ ਤੇ ਸਕੂਲੋਂ ਪਰਤੇ ਮੁੰਡਿਆਂ ਤੋਂ ਕਾਪੀਆਂ ਖੋਹ ਘਰ ਦਾ ਕੰਮ ਵੀ ਕਰ ਲੈਣਾ ਤੇ ਕਮਚੋਰੀ ਵੀ। ਅੱਜ ਭਾਵੇਂ ਉਹ ਆਪਣੇ ਹਰ ਝੂਠ ਨੂੰ ਕਿੰਨੀ ਵਾਰ ਉੱਚੀ ਉੱਚੀ ਚਿਤਾਰਕੇ ਵਿੱਛੜੀ ਮਾਂ ਦੇ ਨਾਂ ਦੀ ਮਾਲਾ ਦਾ ਇੱਕ ਨਾਮ ਜਪਾਊ ਮਣਕਾ ਫੇਰ ਲੈਂਦਾ ਹੈ……… ……।

"ਊਠਤ ਬੈਠਤ ਹਰਿ ਭਜੋ, ਸਾਧੂ ਸੰਗ ਪਰੀਤ"

ਅਪਣੇ ਨਿੱਕੇ ਜਿਹੇ ਬੱਚੇ 'ਜੈ ਸਿੰਘ' ਨੂੰ ਜੁਆਨੀ ਦੀ ਮੁਢਲੀ ਪੌੜੀ ਤੇ ਪਲਮਿਆਂ ਛੱਡ, ਨਾਮ ਜਪਣੀ ਜੋੜੀ ਪਰਲੋਕ ਸਿਧਾ ਗਈ। ਬਾਲਕ ਨੂੰ ਅੰਦਰੇ ਅੰਦਰ ਫਕੀਰੀ ਦੀ ਸੁਗਾਤ, ਮਲੰਗੀ ਮਾਖਿਉਂ ਚਟਾ ਅਲੋਪ ਹੋ ਗਏ ਤਾਂ ਹੀ ਤੇ ਠੰਢਾ ਸਾਹ ਭਰਕੇ ਕਹਿੰਦਾ ਹੈ,

ਚਾਵਾਂ ਮੋਢੇ ਯਾਦ ਦੀ ਬਗਲੀ
ਪਿੰਨਾ ਪੱਜ ਸਬੱਬ ਵੇ ਹੋ।

ਇੱਕ ਫੱਗਣ ਦੀ ਅੱਠ ਨੂੰ ਮਾਂ ਦੂਜੇ ਫੱਗਣ ਦੀ ਅੱਠ ਨੂੰ ਬਾਪੂ……… ਬਹਾਰ ਦੀ ਰੁੱਤੇ 'ਸ਼ੁਗਲ' ਦੇ ਨੀਂਗਰ ਬਾਗ ਵਿੱਚ ਸੁਕਾਲ ਪਿਆ 'ਜੈ ਸਿੰਘ' ਉਦੋਂ

ਤੇਰ੍ਹਾਂ ਵਰ੍ਹਿਆਂ ਦਾ ਸੀ। ਗੁਜ਼ਾਰੇ ਦੇ ਸਭ ਤਾਕ ਆਂਦਰਾਂ ਨੇ ਅੰਦਰੋਂ ਬੰਦ ਕਰ ਲਏ। ਮੱਝਾਂ ਦੇ ਵੱਗ ਚੁਗਾਏ ; ਜੰਗਲ ਵਾੜਿਆਂ ਚੋਂ ਰੋੜੂ ਫੋਸੀਆਂ ਚੁਣ ਚੁਣ ਲਿਆਂਦੀਆਂ ; ਰੁੱਖਾਂ ਦੀਆਂ ਜਮਦੀਆਂ ਸੁੱਕ ਗਈਆਂ ਕਰੂੰਬਲਾਂ ਤੋੜ ਤੋੜ ਬਾਲਣ ਲਿਆਉਂਦਾ। ਸੁੱਕੀਆਂ ਕਰੂੰਬਲਾਂ ਨੂੰ ਅੱਗ ਵਿਚ ਡਾਹ ਅਪਣੀ ਜ਼ਿੰਦਗੀ ਦੀ ਤਪੱਸਿਆ ਕਰਦਾ ਰਿਹਾ।

ਇੱਕ ਦਿਨ ਆਪਣੇ ਬੱਕਰੀਆਂ ਦੇ ਅੱਜੜ ਨੂੰ ਆਜੜੀ 'ਜੈ ਸਿੰਘ' ਗੁਗੀਰਾ ਬਰਾਂਚ ਨਹਿਰ ਦੇ ਕੰਢੇ ਛੱਡ, ਭਿਆਨਕ, ਇਕੱਲ, ਸਿਖਰ ਦੁਪਹਿਰੇ, ਉੜਕੇ ਲੱਥੀ ਨਹਿਰੋਂ ਪਾਣੀ ਡੀਕਣ ਲੱਗਾ ਮਾਂ ਦੀ ਉਦਾਸੀ ਨੇ ਅੱਜ ਸਿਰ ਅੱਗੇ ਈ ਬੇਰਾਇਆ ਹੋਇਆ ਸੀ, ਚੱਕਰ ਆਇਆ, ਪਿੱਛੋਂ ਅੱਡੀਆਂ ਚੁੱਕੀਆਂ ਗਈਆਂ ਮਸਾਂ ਮਰ ਕੇ ਬਚਿਆ ਤੇ ਤਰਿਹਾਇਆ ਉੱਠ ਬੈਠਾ, ਅੱਜ ਤੇ ਮਾਂ ਦੀ ਯਾਦ ਨੇ, ਇੱਕ ਘੁੱਟ ਪਾਣੀ ਦੀ ਵੀ ਆਗਿਆ ਨਾ ਦਿੱਤੀ। ਧੜਕਦਾ ਪਰ੍ਹਾਂ ਕਿੱਕਰੀ ਥੱਲੇ ਜਾ ਬੈਠਾ। ਬੱਕਰੀਆਂ ਫਰਲਾਂਗ ਫਰਲਾਂਗ ਤੀਕ ਖਿੱਲਰੀਆਂ ਜ਼ਿਮੀਂ ਦੇ ਥਣ ਤਰੁਡ਼ ਤਰੁਡ਼ ਚੁੰਘ ਰਹੀਆਂ ਸਨ। 'ਸ਼ੁਗਲ' ਮਾਂ ਦੀਆਂ ਅਸੀਸਾਂ ਅਤੇ ਉਸਦੇ ਨਿਹਚੇ ਦੀਆਂ ਆਪਣੇ ਅੰਦਰ ਦੱਬੀਆਂ ਦੇਗਾਂ ਢੂੰਡਦਾ ਰਿਹਾ, ਜਿਵੇਂ ਉੱਤੋਂ ਕਿੱਕਰੀ ਦੀ ਛਾਂ ਛਾਨਣੀ ਤਿਵੇਂ ਮਾਂ ਦਾ ਪੁੱਤ। ਹੁਣ ਇਸ ਅੱਖੀਆਂ ਨੂਟ ਲਈਆਂ, ਖੋਲ੍ਹੀਆਂ ਤੇ ਵੇਖਿਆ ਬੱਕਰੀਆਂ ਇਸਦੇ ਆਸ ਪਾਸ ਜੁੜ ਉਗਾਲੀ ਦੇ ਤ੍ਰਿਵਣ ਲਾਈ ਬੈਠੀਆਂ ਸਨ। ਮਾਂ ਦੀ ਯਾਦ ਇਸਦਾ ਅੱਜੜ ਵੇਹੜ ਲਿਆਈ .......... ਮੱਮਤਾ ਸਦਾ ਜਾਗਦੀ ਰਹੀ ਹੈ ਜਾਗਦੀ ਰਹੇਗੀ।

ਮਾਂ ਪਿਉ ਬਾਝੋਂ ਘਰ ਦੇ ਚਾਲਕਾਂ ਇਹਨੂੰ ਤਾੜ ਤੁੰਬਕੇ ਝਾੜ ਝੰਬਕੇ, ਛਿੰਝਾਂ ਅੰਦਰੋਂ; ਜਿੱਥੇ ਅੱਲਾ ਦਿੱਤਾ ਸ਼ੇਖ ਭਾਵੇਂ ਕਿੰਨਾ ਸੌਖਾ ਹੋ ਆਇਆ ਸੀ, ਚੁਧਰੰਮਾ ਚਿੱਟਾ ਸ਼ਮਲਾ ਤੇ ਸਰਸਰਾਂਦਾ ਤਹਿਮਤ ਪਾਈ ਆਉਂਦਾ ; ਆਪਣੇ ਢੋਲ ਦੇ ਡਗਿਆਂ ਅਤੇ ਤ੍ਰਿਖ–ਤਾਲੀਆਂ ਵਿੱਚ ਆਪਣਾ ਸ਼ਰੀਕ ਨਹੀਂ ਸੀ ਰਖਦਾ, ਜ਼ਰਾ ਕੁ ਡਿੰਗੇ ਸੱਜੇ ਡਗੇ ਨਾਲ ਤੇ ਕਾਂਪ ਨਾਲ "ਧੀਂਗੋ ਧੀਂਗਾ ... ਨਾਂ...... ਨਾਂ ... ਨਾਂ ਧੀਂਗੋ ਧੀਂਗਾ ਨਾਂ..... ਨਾਂ..... ਨਾਂ, "ਅਤੇ ਜੱਫ–ਗੜੱਫੀ ਜੱਫ–ਗੜੱਫੀ ਦੇ ਤਾਲ ਵਜਾਂਦਾ, ਜਿੱਥੇ ਪੜੁੱਲਾਂ ਚ' 'ਸ਼ੁਗਲ' ਛਾਲ ਮਾਰਦਾ ; ਕੌਡੀਆਂ ਵਿੱਚ

ਠਿੱਬੀਆਂ ਮਾਰਦਾ ; ਕੈਂਚੀਆਂ ਬੰਨ੍ਹਦਾ ਅਤੇ ਧਰੋਲਾਂ ਮਾਰਦੇ ਨੂੰ, ਜ਼ਿੰਮੇਦਾਰੀਆਂ ਦੀਆਂ ਮੁਸ਼ਕਾਂ ਪਾ ਕੱਢ ਆਂਦਾ । ਤੇ ਹੁਣ 'ਜੈ ਸਿੰਘ' ਮੇਲੇ ਦੀਆਂ ਪਟੜੀਆਂ ਤੇ ਮਨਿਆਰੀ ਲਾ ਕੇ ਬਹਿ ਗਿਆ, ਅਤੇ ਗਾਹਕਾਂ ਦੇ ਖਲੋਤੇ ਪੈਰਾਂ ਲਈ ਸਹਿਕਿਆ ਕਰਦਾ ।

ਕਾਂਤੀ ਸਾਬਣ, ਭੰਬੀਰੀਆਂ, ਟੱਲੀਆਂ ਆਲੇ ਪਟੇ, ਘੁੰਗਰੂਆਂ ਆਲੇ ਪਟੇ, ਬਲਦਾਂ ਲਈ ਨੌਲੱਖੀਏ ਫੀਰੋਜ਼ੀ ਰੰਗ ਦੇ ਹਾਰ, ਗੋਲ ਸੁਨਹਿਰੀ ਸ਼ੀਸ਼ੇ ਡੱਬੀਆਂ ਜਿਨ੍ਹੂੰ, ਖੋਹਲੋ ਤੇ ਮੁਹਾਂਦਰਾ ਸਾਹਮਣੇ ਹੋ ਖਲੋਂਦਾ, ਸੱਕ, ਸੁਰਮਾ ਅਤੇ ਗੁੱਤਾਂ ਕੀਲਣ ਆਲੇ ਕਾਲੇ ਸ਼ਾਹ ਸਪੋਰੇ ·· ··· ਪਰਾਂਦੇ, ਭਾਈਉਂ ਕਾ ਆਮਲਾ ਤੇਲ ······ । ਕਈ ਕੁਆਰੀਆਂ ਕਾਇਆਵਾਂ ਆਉਂਦੀਆਂ, ਨੁਮਾਇਸ਼ੇ ਫ਼ੈਸ਼ਨ ਦੇ ਸਰੋਵਰ ਵਿੱਚ ਕੱਪੜਿਆਂ ਸਣੇ ਨਹਾਉਂਦੀਆਂ, ; ਸ਼ੋਖੀਆਂ ਨੂੰ ਸਾਬਣ ਮਲਦੀਆਂ ; ਚਾਵਾਂ ਨੂੰ ਛੂਹ ਛੂਹ ਤੁਲਦੀਆਂ ; ਇੱਕ ਦੂਜੇ ਦਾ ਮੂੰਹ ਵੇਂਹਦੀਆਂ ; ਅਬੋਲ ਸਮਝੇਂਦੀਆਂ ਜੇ ਕੁੱਝ ਨਾ ਲੈਂਦੀਆਂ ਤਾਂ ਵੀ ਸਭ ਲੈ ਜਾਂਦੀਆਂ ; ਹਸਾਣ ਦੇ ਜਾਂਦੀਆਂ; ਪਛਾਣ ਆਪਣੀ ਸਾਂਭ ਸਿੱਕਰ ਨਾਲ ਲੈ ਜਾਂਦੀਆਂ । ਦਿਲ ਪਰਨਾਲੇ, ਅੱਖੀਆਂ ਝਰਨੇ ਅਤੇ ਅੰਗ ਸਦਾ ਵਹਿੰਦੇ ਮਸਤ ਸੇਮ ਦੇ ਨਾਲੇ ਇਹ ਮੇਲੇ ਦੀਆਂ ਸ਼ੌਂਕਣਾਂ ; ਨੀਲੀ ਬਾਰ ਦੀਆਂ ਜੱਟੀਆਂ ; ਜਾਂਗਲਾਣੀਆਂ ਅਤੇ ਖਤਰੇਟੀਆਂ ਗੁਲੇਲੀਆਂ ········ । ਪਰ 'ਸੁਗਲ' ਉਦੋਂ ਵੀ ਸ਼ਗਲ ਨਹੀਂ ਸੀ ਬਣਿਆਂ ।

ਫੜ੍ਹੀ ਛੱਡ ਫੇਰੀ ਕਰ ਲਈ । ਪਿੰਡਾਂ ਦੀਆਂ ਉਨ੍ਹਾਂ, ਗਲੀਆਂ ਜਿਨ੍ਹਾਂ ਮੇਰੇ ਦੁਖੀ ਮਿੱਤਰ 'ਸੁਗਲ' ਦੀਆਂ ਉਹ ਹੇਕਾਂ ਸੁਣੀਆਂ ਮੈਂ ਬਲਿਹਾਰ ਹਾਂ ਉਹਨਾ ਤੋਂ·········· ਉਹ ਕਦੇ ਵੀ ਇਸ ਰੁਹਾਨੀ ਕਵੀ ਦੀ ਆਵਾਜ਼ ਵਿਸਾਰ ਨਹੀਂ ਸਕਣਗੀਆਂ ।

ਹੁਣਤੇ ਇਸਦੀ ਜਵਾਨੀ ਦੀ ਪਨੀਰੀ ਵੀ ਬੁੱਲ੍ਹੀਆਂ ਤੇ ਫੁੱਟ ਪਈ । ਠੋਡੀ ਇਸਦੀ ਬੁਰਕਾ ਪਾਉਣ ਵਾਲੀਆਂ ਹੁਸ਼ਨਾਕਾਂ ਵਾਕਰ ਮੋਰ੍ਹੇ ਦੇਣ ਨੂੰ ਫਿਰਦੀ ।

ਪਰ ਜ਼ਿੰਦਗੀ ਦੇ ਔਝੜ ਰਾਹ, ਕਈ ਨਦੀ, ਨਾਲੇ ਤੇ ਅੱਡੀਟੱਪੇ ਇਸ ਬਾਲੜੇ ਨੂੰ ਝਾਗਣੇ ਪਏ । ਕਈ ਸੁਗਲ ਬਦਲ ਇਹ ਮੁੰਡਾ ਆਪੀਂ 'ਸੁਗਲ' ਹੋ

ਆਇਆ।

ਹੁਣਤੇ ਉਮਰ ਦੇ ਮਲ੍ਹੇ ਤੇ ਕੱਚੇ ਪੱਕੇ ਬੇਰ ਵੀ ਲੱਗ ਪਏ। ਫਲਿਆ ਮਲ੍ਹਾ ਭਾਵੇਂ ਕੰਡਿਆਲਾ ਵੀ ਹੁੰਦਾ ਹੈ ਤਾਂ ਵੀ ਬੇਰ ਤੋੜਨ ਵਾਲਿਆਂ ਦੇ ਪੱਟੇ ਆਪਾ ਵਿੰਨ੍ਹਾ ਲੈਂਦੇ ਨੇ ਝੁਰਮਟ ਪਾ ਲੈਂਦੇ ਨੇ। ਸੱਚਾ ਸੌਦਾ ਗਰਾਂ ਛੱਡ 'ਜੇ ਸਿੰਘ' ਏਸ ਜ਼ਾਲਮ ਉਮਰੇ ਝਨਾਂ ਦੇ ਕੰਢੇ ਵਸਦੇ ਪਿੰਡ 'ਇਲਾਉੱਦੀਨ ਕੇ ਚੱਠੇ', ਰਾਮ ਨਗਰ ਦੇ ਕੋਲ ਜਿਹੇ ਜਿੱਥੇ ਏਸਦੀ ਵੱਡੀ ਭੈਣ ਹੁੰਦੀ ਸੀ ਚਲਿਆ ਗਿਆ।

ਪਿੰਡ ਦੇ ਕੋਲ ਦੀ ਪਿਲਖੂ ਨਾਲਾ ਲੰਘਦਾ ਸੀ ਜਿਸਦੀ ਖੜਮਸਤ ਤੇ ਖਚਰੀ ਚਾਲ ਤੋਂ ਗੁਜਰਾਤੀਏ ਤੇ ਗੁੱਜਰਾਂਵਾਲੀਏ ਭਲੀ ਭਾਂਤ ਜਾਂਣੂ ਨੇ ; ਬੇਲਾ ਝਾਗਣ ਮਗਰੋਂ ਸਾਡੇ ਯਾਰ 'ਝਨਾਂ' ਦਾ ਕੰਢਾ ਆ ਜਾਂਦਾ ਏ, ਇਹ ਉਹ ਦੰਦਾ ਸੀ ਜਿੱਥੇ 'ਸੋਹਣੀ ਮਹੀਵਾਲ' ਦੀਆਂ ਲਾਸ਼ਾਂ ਅਲੌਕਿਕ ਖੁਸ਼ੀ ਵਿੱਚ ਫੁੱਲੀਆਂ, ਸੂਰਜ ਦੀਆਂ ਨਿੱਘੀਆਂ ਰਿਸ਼ਮਾਂ ਸੇਕਣ ਬਰੇਤੇ ਤੇ ਆਈਆਂ ਸਨ। 'ਸ਼ੁਗਲ' ਨੇ ਝਨਾਂ ਤੱਕੀ ; ਇਸਦੇ ਬਾਵਰੇ ਵਹਿਣ ਤੱਕੇ ; ਗੋਜਰ ਦੀਆਂ ਗਾਜਰੀ ਮੁਟਿਆਰਾਂ ਦੀਆ ਡਾਰਾਂ ਤੱਕੀਆਂ ; ਇਸਦੀ ਅਵਾਕ-ਕਹਾਣੀ ਨੂੰ ਸੁਣਿਆਂ ਪਰ 'ਝਨਾਂ' ਵਿੱਚ ਤਾਰੀ ਨਹੀਂ ਲਾਈ।

'ਸ਼ੁਗਲ' ਹੁਣ ਜਵਾਨੀ ਦੇ ਚੌਂਕੇ ਚੜ੍ਹ ਆਇਆ ਸੀ। ਲੰਮਾਂ ਉੱਚਾ ਜਵਾਨ ਨਿੱਤਰਿਆ। ਛਾਂਗੇ ਹੋਏ ਰੁੱਖਾਂ ਚੋਂ ਜਿਵੇਂ ਬਸੰਤ ਰੁੱਤੇ ਸਭ ਤੋਂ ਲੰਮੀਆਂ ਤੇ ਸ਼ਾਹ-ਸਾਵੀਆਂ ਸ਼ਾਖਾਂ ਫੁਟਦੀਆਂ ਨੇ, ਇਸੇ ਤਰ੍ਹਾਂ 'ਸ਼ੁਗਲ' ਦਾ ਕੱਦ ਬੁੱਤ ਉਭਰਿਆ ਤੇ ਇਸਦੀ ਲਗਰੀ ਆਵਾਜ਼ ਨੇ ਤੰਦ ਕੱਤੀ। ਪਿੰਡ ਦੇ ਦਾਰੇ ਅੰਦਰ ਇਹ ਆਵਾਜ਼ ਮਾਹੀਆ ਗੂੰਜਦੀ।

ਪਿੰਡ ਦੇ ਕੋਠੇ ਨਾਲ ਕੋਠਾ, ਕੋਠਿਆਂ ਤੇ ਕੋਠੇ ਕੋਠੇ-ਜਿੱਡੀਆਂ ਜੱਟੀਆਂ, ਪੱਧੇ-ਪੱਟੀਆਂ, ਜੁੜ ਬੈਠੀਆਂ ਹੁੰਦੀਆਂ, ਉਨ੍ਹਾਂ ਦਾ ਪਤਾ ਤਦ ਲਗਦਾ ਜਦ ਉਨ੍ਹਾਂ ਦੀ ਮੁਰਗ਼ਾਬੀਆਂ ਵਰਗੀ ਕੁਰਲ ਕੁਰਲ ਅਤੇ ਹਿੱਚ ਹਿੱਚ ਹਾਸੇ ਨੂੰ ਠੱਲ੍ਹਣ ਲਈ ਦਾਰੇ ਚੋਂ ਚੌਧਰੀ ਗਜਦਾ, "ਨੀ ਕੁੜੀਓ.......... ........ ?"

ਜਵਾਨੀ ਨੇ, ਕਿਹਨੂੰ ਨਹੀਂ ਹੁਲਾਰੇ ਦਿੱਤੇ।

ਪਿੰਡ ਵਿੱਚ ਇਨ੍ਹਾਂ ਦੀ ਹੱਟੀ ਵਿੱਚ ਪਸਾਰੀਆਂ ਦਾ ਸੌਦਾ ਸੀ, ''ਮਿੱਠੜੇ ਬੋਲ ਨਾ ਬੋਲ ਮੁਸਾਫ਼ਰ,'' ਜਿਹੜੀ ਝਨਾਂ ਦੇ ਦੰਦਿਆਂ ਦੀ ਸਦਾ ਗੁਮਕਦੀ ਸਦਾਅ ਵੇ ਇਸੇ ਸਦਾਅ ਦੇ ਉਡਣ-ਖਟੋਲੇ ਚੜ੍ਹ ਚਾਣਚੱਕ ਇੱਕ ਡਾਚੀ ਇਸਦੇ ਗਰਾਂ ਆ ਗਈ ; ਡਾਚੀ ਦੇ ਨਕੇਲ ਸੀ ; ਨਕੇਲ ਦੀ ਰੱਸੀ ਬੱਝੀ ਹੋਈ ਤੇ ਕਿਸੇ ਦੇ ਹੱਥੋਂ ਛੁੱਟੀ ਜਾਪਦੀ ; ਡਾਚੀ ਅੰਦਰੇ ਅੰਦਰ ਅੜਾਂਦੀ ।

ਬਾ'ਲੋ ਤੇ ਮਾਹੀਆ' ਮੇਰੇ ਗੁਜਰਾਤ ਸ਼ਰੀਫ ਦਾ ਲੋਕ-ਪ੍ਰੀਯ ਗੀਤ ਹੈ । ਸੁਗਲ ਮਾਹੀਆ ਬੋਲਣ ਦਾ ਸ਼ੌਂਕੀ ਸੀ ਭਾਵੇਂ ਇਕਬਾਲ 'ਬਾਲੋ' ਨਾ ਆਖ ਸਕਦੀ ਨਾ ਅਖਵਾ ਸਕਦੀ ।

ਪਰ ਉਹ ਤੇ ਪੜ੍ਹੀ ਲਿਖੀ ਡਾਚੀ ਸੀ ਜਿਸਦੀ ਮੁਹਾਰ ਕਿਸੇ ਹੱਥੋਂ ਢੇ ਪਈ, ਕੋਈ ਤਕਦੀਰ ਮਾਰਿਆ ਅਪਣੀ ਕੀਮਤੀ ਡਾਚੀ ਛੱਡ ਅਸਮਾਨੀ ਚੜ੍ਹ ਗਿਆ, ਡਾਚੀ ਨੇ ਚਾਰ ਦਿਨ ਡਿੱਠਾ ਸੀ ਅਜੇ ਜਹਾਨ ਅਸਲੋਂ । ਅੱਜ ਵਿਚਾਰੀ ਇੱਕ ਤਰੀਮਤੀ ਵਿਗਾਰ ਤੇ ਇਥੇ ਕਿਸੇ ਰਿਸ਼ਤੇਦਾਰ ਦੇ ਘਰ ਆਈ ਹੋਈ ਸੀ । ਇੱਥੇ ਇਹ ਬੱਝ ਗਈ ; ਫਸ ਗਈ, ਘਿਰ ਗਈ, ਘਾਬਰ ਗਈ, ਦਹਿਲ ਗਈ ।

ਪਤਾ ਨਹੀਂ ਕਿਹੜੀ ਨਾ-ਰਹਿਣੀ ਦੁਮੇਲ ਤੋਂ ਦੇਸ਼ ਵੰਡ ਦੀ ਹਲਕੀ ਬਲਾ ਉੱਠੀ, ਜਿਸਨੇ ਪੰਜਾਬ ਦੇ ਪੰਜਾ ਪੀਰਾਂ ਨੂੰ ਮਸੂਮਾਂ ਦੀ ਰੱਤ ਪਿਆਈ, ਭਾਵੇਂ ਇਹ ਸਦਾ ਹੀ ਰੱਤ ਪੀਂਦੇ ਆਏ, ਜਿਹਲਮ ਦੇ ਝਰਨੇ ਸੁੱਕੇ ਝਨਾਂ ਦੇ ਛਿੰਝ । ਬੇਲਿਆਂ ਚੋਂ ਟਾਹਰਾਂ ਸੁੱਕ ਗਈਆਂ, ਜੂਹਾਂ ਚ' ਭੱਤੇ ਦੇਣ ਜਾਂਦੀਆਂ ਦੇ ਗਿੱਟੇ ਰੁਕ ਗਏ ; ਕਈ ਆਲ੍ਹਣੇਂ ਡਿੱਗੇ. ਕਈ ਵੇਲਾਂ ਤੋੜ ਉੱਤੋਂ ਫਾਹ ਪਈਆਂ । ਕਿਸੇ ਚੰਦਰੇ ਨੇ ਪੰਜਾਬ ਦੇ ਰੁਮਾਂਚਕ ਚੁਬਾਰੇ ਨੂੰ ਲੱਗੀ ਪਰਸਾਂਗ ਖਿੱਚ ਲਈ ; 'ਫਾਤਮਾਂ' ਦੇ ਪਰਾਂਦੇ ਨਾਲ ਤਅੱਸਬ ਦਾ ਤਵੀਤ ਚਾ ਬੱਧਾ ਅਤੇ 'ਇਕਬਾਲ ਕੌਰ' ਦੇ ਖਤਰੇਵੇਂ ਸੁਭਾ ਨੇ ਤਲਵਾਰ ਖਾਣ ਦੀ ਤਰੇਹ ਪਰਗਟ ਕੀਤੀ । 'ਸੁਗਲ' 'ਮਾਹੀਏ' ਨੇ ਇਕਬਾਲ 'ਬਾਲੋ' ਦੀ ਪਹਿਲੀ ਵਾਰ ਮੁਹੱਬਤ ਦੀ ਮੰਗ........ਮੌਤ ਦੇਣ ਤੋਂ ਨਾਂਹ ਤੇ ਨਾ ਕੀਤੀ ਪਰ 'ਸੁਗਲ' ਆਪ ਪਿੱਪਣੀਆਂ ਦੀ ਮਿਆਨੇ ਪਈ ਤਲਵਾਰ ਦੇ ਪੱਛ ਖਾ ਪਿਛਾਂਹ ਹਟ ਗਿਆ ।

ਪਿੰਡ ਪਤਿਤ ਹੋ ਗਿਆ। 'ਸ਼ੁਗਲ' ਬਚ ਗਿਆ। ਲੋਕੀ ਸਿੱਖਾਂ ਦੇ ਮੌਲਵੀ 'ਜੈ ਸਿੰਘ' ਨੂੰ ਲੱਭਦੇ ਰਹੇ। ਇਸਨੇ ਮੁੰਜੀ ਦੇ ਉੱਬਲਦੇ ਪਾਣੀ 'ਚ ਖਲੋ ਰਾਤ ਕੱਟ ਲਈ। ਓੜਕ 'ਸ਼ੁਗਲ' ਨੂੰ ਫੜ ਲਿਆ ਗਿਆ ਤੇ ਇਕਬਾਲ ਨੇ ਅਪਣੇ ਪਰਾਂਦੇ ਨੂੰ ਦੰਦੀ ਨਾਲ ਟੁੱਕ ਲਿਆ।

ਅੱਜ ਹਵੇਲੀ ਦੇ ਤਾਕਾਂ ਪਿੱਛੇ ਪਿੰਡ ਦੀਆਂ ਮੱਖਣੀ-ਮੋਮਬੱਤੀਆਂ ਵੀ ਆਈਆਂ ਬੈਠੀਆਂ ਸਨ। ਟਾਹਰ ਆਲਾ ਛੋਹਰ 'ਸ਼ੁਗਲ'-ਮੋਰ ਅੱਜ ਮੁਹੰਮਦੀ ਹਾਲ ਵਿੱਚ ਨੱਚੇਗਾ, ਉਨ੍ਹਾਂ ਨੂੰ ਉਡੀਕ ਸੀ। ਸ਼ੈਦਾਈ ਮੋਰਨੀਆਂ ਇਸਦਾ ਅੱਥਰੂ ਚੁਣਨਗੀਆਂ.......... ਪਰ ਮਜਮੇਂ ਅੰਦਰ ਭਾਜੜ ਮੱਚ ਗਈ ਕਿਉਂਕਿ 'ਸ਼ੁਗਲ' ਅਪਣੇ ਮਿੱਤਰ 'ਜੀਤੇ' ਸੰਗ ਹਵੇਲੀ ਦੇ ਬੂਹਿਓਂ ਅਛੋਪਲੇ ਨਿਕਲ ਗਿਆ ਸੀ। 'ਤਾਲ਼ਿਆਂ' ਸ਼ੁਦੈਣ ਜੋ ਇਸਦੀਆਂ ਟਾਹਰਾਂ ਤੇ ਅੰਦਰੇ ਅੰਦਰ ਕਿਤੇ ਟੁਰਿਆ ਕਰਦੀ ਸੀ ਭੈੜੇ ਸੱਧਰਾਂ ਦਾ ਝੁੰਗਲਮਾਟਾ ਮਾਰ ਬਹਿ ਗਈ। 'ਸ਼ੁਗਲ' ਅੱਜ ਜਵਾਨੀਆਂ ਦੇ ਝੁਰਮੁਟ ਚੋਂ, ਝਨਾਂ ਦੇ ਬੇਲੇ ਚੋਂ, ਪਿਲਖੂ ਦੀ ਖੜੱਪੀ ਚਾਲ ਚੋਂ, ਦੁਨੀਆਂ ਦੇ ਅਡੰਬਰੀ-ਵਣਜ ਤੋਂ ਉਂਗਲੀ ਛੁਡਾ ਅਪਣੇ ਦਾਤੇ ਦੇ ਸੱਚੇ-ਸੌਦੇ ਵੱਲ ਵਾਹੋਦਾਹੀ ਧਾ ਪਿਆ ; ਜਿਵੇਂ ਸੱਚੇਸੌਦੇ ਆਲੇ 'ਨਾਨਕ' ਪੀਰ ਨੂੰ ਨਾਮ ਜਪਣਿਆਂ ਦੀ ਸੱਧਰ ਦੇ ਆਉਣ ਦਾ ਪਤਾ ਲੱਗ ਗਿਆ ਸੀ, ਉਸ ਸੱਤੇ ਖੈਰਾਂ ਰਾਹ ਵਿੱਚ ਵਿਛਾ ਦਿੱਤੀਆਂ। ਸੁਰਜੀਤ ਸੁ਼ਰਜੀਤ ਰਿਹਾ ਜੈ ਦੀ ਜੈ ਰਹੀ ........ਮੰਜ਼ਲ ਮਿਲ ਗਈ ਪਰ ਮੰਜ਼ਲਾਂ ਤੇ ..........?

'ਸ਼ੁਗਲ' ਵੀ ਵਾਘਾ ਟੱਪ ਅੰਮ੍ਰਿਤਸਰ ਆ ਗਿਆ ਇੱਥੇ ਆ 'ਜੈ ਸਿੰਘ' ਕੀ ਮੁਰਗ਼ੀਆਂ' ਆਲੇ 'ਜੈ ਸਿੰਘ' ਨੂੰ ਚੀਕਚਾੜਾ ਪਾਉਂਦੇ ਖਿੱਲਰੇ ਪੁੱਲਰੇ ਕਈ ਚੂਚੇ ਕੁੱਕੜੀਆਂ ਤੇ ਦਿੱਸ ਪਏ ਪਰ ਇਸਨੂੰ ਅਪਣੀ ਜਵਾਨੀ ਦੀ ਪਿੱਪਲੀ ਤੇ ਆਣ ਬੈਠੀ ਰੋਂਦੀ ਤੇ ਗਾਉਂਦੀ ਗੁਟਾਰ ਦਾ ਝੌਲਾ ਨਾ ਦਿੱਸਿਆ। ਨਿੱਕੀ ਜਿਹੀ ਜ਼ਿੰਦਗੀ ਤਿਲ੍ਹਕਣਾਂ ਤਿਲ੍ਹਕਦੀ ਥੱਕ ਥੱਕ ਬਹਿੰਦੀ, ਅੱਕ ਅੱਕ ਉਠਦੀ, ਰੁਕ ਰੁਕ ਭਜਦੀ ਹਾਵਿਆਂ ਦੇ ਵਾ ਵਰੋਲਿਆਂ ਵਿੱਚ ਉੱਡ 'ਕਾਨਪੁਰ' ਜਵਾਹਰ ਨਗਰ ਦੀਆਂ ਗਲੀਆਂ ਵਿੱਚ ਆਣ ਢੱਠੀ। ਮੈਂ ਆਪ ਇਸ ਗੁਆਂਢੀ 'ਸ਼ੁਗਲ' ਨੂੰ ਅੱਧੀ ਅੱਧੀ ਰਾਤੀਂ ਮਾਹੀਏ ਦੀਆਂ ਹੇਕਾਂ ਚੁਕਦਿਆਂ ਸੁਣਿਆ।

ਕਵਿਤਾ ਦੀ ਦੇਣ ਇਸਨੂੰ ਚੂੜ੍ਹਕਾਣੇ ਦੀ ਇੱਕ ਭੱਠੀ ਦੁਆਲੇ ਬੈਠਿਆਂ, ਪੋਹਲੀ ਦੇ ਝਾੜ ਨੂੰ ਅੱਗ ਵਿੱਚ ਡਾਹਦਿਆਂ, ਮੱਕੀ ਦੇ ਮੁੱਢਾਂ ਨੂੰ ਮਘੌਂਦਿਆਂ ਮਿਲੀ। ਨਿਕੀਆਂ ਨਿਕੀਆਂ ਪੱਛੀਆਂ ਲਈ ਚੁੰਗਾਂ ਆਉਂਦੀਆਂ ਤੇ ਭੱਠੀ ਸੀ ਇਸਦਾ ਕਿਸਮਤਾਂ ਪਰੁੱਚਾ ਉਸਤਾਦ ਬਾਵਾ ਸਿੰਘ 'ਵਹਿਮੀ', ਜਿਨ੍ਹਾਂ ਦੇ ਜਮਦਿਆਂ ਹੀ ਸਿਰ ਵਿੱਚ ਇੱਕ ਮਲੰਗੀ ਲਿਟ ਸੀ ਜੋ ਅੱਜ ਵੀ ਕੇਸਾਂ ਦੀ ਝੰਗੀ ਵਿਚਕਾਰ ਜੀ ਰਹੀ ਹੈ।

'ਵਹਿਮੀ' ਜੀ ਮਲੰਗੀ ਸੁਭਾ ਦੇ ਦੇਵਤਾ ਪੁਰਸ਼ ਹਨ। ਅੱਜ ਕੱਲ ਕਾਦੀਆਂ ਗੁਰਦਾਸ ਪੁਰ ਦੇ ਲਾਗੇ ਵੱਸੇ ਹਨ। ਇਨ੍ਹਾਂ ਦੀ ਅਸੀਸ ਦੁਆਰਾ ਹੀ 'ਸ਼ੁਗਲ' ਨੂੰ ਕਵਿਤਾ ਦੇ ਤੋਲ ਤੁਕਾਂਤ ਅਤੇ ਅਲੰਕਾਰ ਸ਼ਿੰਗਾਰ ਪਰਾਪਤ ਹੋਏ। ਅਜਿਹੇ ਗੰਭੀਰ ਸੁਭਾ ਦਾ ਕਲਮੀ ਨਾਂ ਵਹਿਮੀ ਹੋ ਜਾਣਾ ਜੇ ਸੰਭਵ ਹੈ ਤਾਂ ਉਨ੍ਹਾਂ ਦੇ ਬੱਚੇ 'ਜੈ ਸਿੰਘ' ਦੀ ਰੂਹਾਨੀ ਰੁਚੀ ਦਾ ਕਲਮੀ ਨਾ ਵੀ 'ਸ਼ੁਗਲ' ਹੋ ਸਕਦਾ ਹੈ। ਵਾਸਤਵ ਵਿੱਚ 'ਵਹਿਮੀ' ਜੀ ਵਹਿਮੀ ਨਹੀਂ ਹਨ ਨਾ 'ਸ਼ੁਗਲ' ਜੀ ਸ਼ੁਗਲੀ।

ਹੁਣਤੇ ਝਨਾਂ ਤੇ ਪਿਲਖੂ ਦੀ ਥਾਂ ਹੇਮਕੁੰਡ ਦੀਆਂ ਖ਼ੁਨਕ ਹਵਾਵਾਂ ਅੰਦਰ ਸਿਖਰਾਂ ਚੜ੍ਹਦਿਆਂ ਆਪਣੇ 'ਯਾਰੜੇ ਦੇ ਸੱਥਰ' ਗਾਉਂਦਾ ਹੈ ਆਪ ਵੀ ਰੋਂਦਾ ਹੈ ਤੇ ਇਸਦਾ ਮਾਹੌਲ ਵੀ।

ਮੇਰੇ ਖਿਆਲ ਅਨੁਸਾਰ ਅਧਿਆਤਮ ਵਾਦੀ ਸਾਹਿਤ ਸਦਾ ਜੀਵਤ ਰੂਹ ਹੈ ਕਿਉਂਕਿ ਇਸ ਅੰਦਰ ਜਗਤ– ਸਬਾਈ ਪੀੜਾ ਅਤੇ ਸਮੁੱਚੇ ਮਾਨਕ ਟੱਬਰ ਦੇ ਸੁਭਾ–ਚਿਤਰਣ ਹੁੰਦੇ ਹਨ। ਲਿਖਾਰੀ ਮਹਾਂਨ ਕਰਤੇ ਦੇ ਪਰਵਾਰ ਨੂੰ ਅਪਣੇ ਦੁਆਲੇ ਜੁੜੇ ਮਜਮੇ ਵਾਂਗਹ ਦੇਖਕੇ ਉਨ੍ਹਾਂ ਚੋਂ ਕਈਆਂ ਨੂੰ ਮਿੱਠੀਆਂ ਮਿੱਠੀਆਂ ਝਿੜਕਾਂ ਵੀ ਦੇਂਦਾ ਹੈ; ਅਪੂਰਨ ਜੀਵਨ ਲਈ ਤਸੀਹੇ ਵੀ ਰੁਸ਼ਨਾਂਦਾਂ ਹੈ ਆਪਾ ਮਾਰੂ ਸੋਹਲੇ ਦ੍ਰਿੜਾਂਦਾ ਹੈ ਤੇ ਅਪਣੇ ਸ਼ੌਕ ਦੀ ਪੇਟ ਪੂਜਾ ਵੀ ਕਰਦਾ ਹੈ।

ਆਪਣੇ ਬਾਰੇ ਲਿਖਣਾ ਵਡਿਆਈ ਨਹੀਂ, ਆਪਣੇ ਵੀਰ, ਗੁਆਂਢੀ, ਟੱਬਰ, ਮਹੱਲੇ, ਨਗਰ ਤੇ ਫਿਰਕੇ ਬਾਰੇ ਲਿਖਣਾ ਵਡਿਆਈ ਹੈ। ਕਈ ਫਿਰ–

ਕਿਆਂ ਦੀ ਬਣੀ ਇੱਕ ਮੁਲਕੀ ਕੌਮ ਬਾਰੇ ਲਿਖਣਾ ਹੋਰ ਵੀ ਵਡੱਪਣ ਹੈ ਪਰ ਕਈ ਕੌਮਾਂ ਦੀ ਅਤਰੀਵ ਸਾਂਝ ਤੇ ਸਮੱਚੀ ਇਨਸਾਨੀ ਨਸਲ ਬਾਰੇ ਲਿਖਣਾ, ਜਿਨ੍ਹਾ ਦਾ ਇੱਕ ਰਾਖਾ, ਇੱਕ ਰਾਜ਼ਕ ਤੇ ਇੱਕ ਰੋਜ਼ੀ ਰਸਾਂਨ ਹੋਵੇ ਕਿੰਨਾ ਮਹਾਨ ਹੋ ਸਕਦਾ ਹੈ।

ਸਾਰੀ ਸਰਿਸ਼ਟੀ ਵਿੱਚ ਵਿਚਰ ਰਹੇ ਸੁਭਾ ਨੂੰ ਮੂਰਤੀਮਾਨ ਕਰਨ ਵਾਲਾ ਸਾਹਿਤ ਕਦੇ ਵੀ ਊਣਾ ਨਹੀਂ ਤੁਲੇਗਾ।

ਰੁਮਾਂਚਕ, ਰਾਜਸੀ, ਵਿਗਿਆਨਕ ਤੇ ਸਮਾਜਕ ਸਾਹਿਤ ਸਭ ਆਪੋ ਆਪਣੇ ਸਮੇ ਦੇ ਗੇੜ ਨਾਲ ਭੁਆਟਲੀ ਖਾ ਡਿੱਗ ਸਕਦੇ ਹਨ, ਜਿਵੇਂ ਆਜ਼ਾਦੀਆਂ ਨੂੰ ਜਿਤਣ ਦੇ ਸੰਗਰਾਮੀ ਸਾਹਿਤ ਤੇ ਦਰਬਾਰਾਂ ਦੇ ਚਾਪਲੂਸੀ ਸਾਹਿਤ ਉਸ ਦਰਬਾਰ ਦੇ ਉਲਟ ਜਾਣ ਪਿੱਛੋਂ ਆਪਣੀ ਮੌਤ ਮਰ ਸਕਦਾ ਹੈ ਅਤੇ ਸੰਗਰਾਮ ਦੀ ਪਰਾਪਤੀ ਮਗਰੋਂ ਬੁਸ ਸਕਦਾ ਹੈ। ਭਾਵੇਂ ਸਾਇੰਸ ਹੜੱਪੇ ਮਾਰਦੀ 'ਮੰਗਲ' ਤੇ 'ਬੁਧ' ਤਾਰਿਆਂ ਤੇ ਵੀ ਪੈਰ ਰੱਖ ਲਵੇ, ਮੱਮਤਾ ਮੱਮਤਾ ਹੀ ਰਹੇਗੀ। 'ਖਸਮ' ਦਾ ਡਰ ਸਭ ਤਾਰਿਆਂ ਤੇ ਇੱਕ ਸਮਾਨ ਹੈ, ਇੱਕ ਸਮਾਨ ਰਹੇਗਾ ਜਿਵੇਂ ਜਨਮ ਦੀ ਮਰਯਾਦਾ ਇੱਕ ਨਿਯਮ ਤੇ ਅਟੱਲ ਹੈ। ਇੱਕ ਬਾਦਸ਼ਾਹ ਦੀ ਗੱਲ ਲਿਖਣ ਨਾਲ ਜੇ ਉਸ ਸਮੇਂ ਦਾ ਕਿਰਤ ਕਰਤਾ ਇਤਹਾਸ ਦੀ ਕੁਰਸੀ ਲੈ ਸਕਦਾ ਹੈ ਤਾਂ ਮਹਾਂਨ ਪਾਤਸ਼ਾਹ ਦੇ ਸੱਚ ਤੇ ਸੁੱਚ ਦੇ ਵਰਤਾਰੇ ਨੂੰ ਲਿਖਣ ਵਾਲੀ ਕਲਮ ਨੂੰ ਹਰ ਤਰਿਹਾਈ ਰੂਹ ਸਦਕਾ ਆਦਰ ਮਿਲੇਗਾ।

'ਕੁਆਰੀ ਕਾਇਆ' ਸੁਗਲ ਦਾ ਪਹਿਲਾ ਕਾਵਿ ਸੰਗਰਹਿ ਹੈ, ਜੋ ਇਨ੍ਹਾਂ ਦੇ ਕਿਰਦਾਰ ਅਤੇ ਵਿਸ਼ਵਾਸ਼ ਦਾ ਹੀ ਪ੍ਰਤੀਨਿਧ ਹੈ। ਮੈਨੂੰ ਆਸ ਹੈ ਕਿ ਅੱਜ ਦੇ ਸਾਡੇ ਦੇਸ਼ ਤੇ ਝੁੱਲ ਰਹੇ ਜੰਗੀ ਬੱਦਲਾਂ ਅਤੇ ਹਿਮਾਲੇ ਦੀ ਹਿੱਕ ਤੇ ਪੈ ਰਹੇ ਬੰਬਾਂ ਕਾਰਨ, ਭਾਰਤ ਮਾਂ ਦੇ ਹੋਰ, ਵੀਰ ਅਤੇ ਵੈਰੀ ਦੇਸ਼ਾਂ ਨੂੰ ਸ਼ਾਂਤੀ ਲਈ ਸੰਬੋਧਨ ਕਰਦੀ ਹੋਈ, 'ਕੁਆਰੀ ਕਾਇਆਂ' ਜ਼ਰੂਰ ਸਤਿਕਾਰੀ ਜਾਏਗੀ।

'ਗਗਨ ਪਾਕਿਸਤਾਨੀ'

੪ ਨਵੰਬਰ ੧੯੬੨, ਕਾਨਪੁਰ।



## ਨੀ ਸਈਓ

ਦੇਵਾਂ ਸੌ ਸੌ ਮੰਤ
ਨੀ ਸਈਓ........
ਜੇ ਘਰ ਆਵਣ ਕੰਤ
ਚਾਵਾਂ ਲੱਦਿਆ ਪਿਆਰ ਬੂਟੜਾ
ਦਿਲ ਗਮਲੇ ਵਿੱਚ ਲਾਇਆ
ਨਿੱਤ ਉਡੀਕਾਂ ਬਿਰਹੋਂ ਦਾ ਪਾਣੀ
ਇਸ ਬੂਟੇ ਨੂੰ ਪਾਇਆ
ਆਵੇ ਰੁੱਤ ਬਸੰਤ
ਨੀ ਸਈਓ........
ਯਾਦਾਂ ਦੀ ਉੱਚੀ ਮੰਮਟੀ ਤੋਂ
ਅਨਦਿਨ ਵਾਟ ਨਿਹਾਰਾਂ
ਸਿੱਕਾਂ ਨਾਲ ਸ਼ਿੰਗਾਰੇ ਸੁਫ਼ਨੇ
ਸਾਂਭਾਂ ਕਦੇ ਖਿਲਾਰਾਂ
ਵਿਗਸੇ ਜੀਅ ਦੁਖੰਤ
ਨੀ ਸਈਓ... ...





ਤੇਲ ਤਾਂਘ ਦਾ ਵੱਟ ਲਗਨ ਦੀ
ਸਾਹਾਂ ਸੰਗ ਜਗਾਈ
ਨੇਹੁੰ ਨੀਝ ਨੇ ਆਸ ਮਿਲਣ ਦੀ
ਉਮਰੋਂ ਲੰਮੀ ਲਾਈ
ਥੀਵੇ ਰਹੱਸ ਅਨੰਤ
ਨੀ ਸਈਓ........
ਜੇ ਘਰ ਆਵਣ ਕੰਤ

× × ×



# ਕਿਣ ਮਿਣ ਵਰ੍ਹੇ ਮੇਘਲਾ

ਕਿਣ ਮਿਣ ਕਿਣ ਮਿਣ ਵਰ੍ਹੇ ਮੇਘਲਾ, ਪਿਆਸਾਂ ਹਨ ਤ੍ਰਿਪਤਾਈਆਂ
ਪਿਰ ਪਰਦੇਸ ਜਿਨ੍ਹਾਂ ਇਸ ਰੁੱਤੇ, ਰੋਮ ਰੋਮ ਤਿਰਹਾਈਆਂ

ਕਿਣ ਮਿਣ ਕਿਣ ਮਿਣ ਵਰ੍ਹੇ ਮੇਘਲਾ, ਬੁੱਝੀਆਂ ਧਰਤ ਭੜਾਸਾਂ
ਜਿਨ੍ਹਾਂ ਲੋੜੀ ਬੂੰਦ ਵਸਲ ਦੀ, ਤਿਨ੍ਹਾਂ ਪੁਗੰਦੀਆਂ ਆਸਾਂ

ਕਿਣ ਮਿਣ ਕਿਣ ਸਿਣ ਵਰ੍ਹੇ ਮੇਘਲਾ, ਵਨਸਪਤੀ ਰੰਗ ਗੂੜ੍ਹੇ
ਜਿਨ੍ਹਾਂ ਸੱਜਣ ਦਰ ਤਿਨ੍ਹਾਂ, ਹਥਕੜੀਆਂ ਰੰਗਲੇ ਚੂੜੇ

ਕਿਣ ਮਿਣ ਕਿਣ ਮਿਣ ਵਰ੍ਹੇ ਮੇਘਲਾ, ਮੌਲਿਆ ਚਾਰ ਚੁਫੇਰਾ
ਅੱਖੀਂ ਓਹਲੇ ਚੰਨ ਜਿਨ੍ਹਾਂ ਦੇ, ਚਾਨਣ ਤਿਨ੍ਹਾਂ ਹਨੇਰਾ

ਕਿਣ ਮਿਣ ਕਿਣ ਮਿਣ ਵਰ੍ਹੇ ਮੇਘਲਾ, ਦਾਮਨ ਲਿਸ਼ਕਾਂ ਮਾਰੇ
ਸੁੰਞੀਂ ਜੀਵਨ ਪੀਂਘ ਮਿੱਤਰ ਬਿਨ, ਡਾਵਾਂ ਡੋਲ ਹੁਲਾਰੇ

× × ×





## ਪਤਾ ਨਹੀਂ ਫਿਰ ਕਦੋਂ ਇਹ ਰੁੱਤ ਬਹਾਰ ਦੀ

ਲੱਗੇ ਜੋਬਨ ਬੂਰ ਹਯਾਤੀ ਬਿਰਖ ਨੂੰ
ਬੂਰ ਬਣੇਂ ਫੁੱਲ ਫੁੱਲ ਹੁਲਾਰੇ ਖਿੜਨ ਦੇ
ਫੁੱਲ ਖਿੜੇ ਮਹਿਮਾਨ ਘੜੀ ਛਿੰਨ ਪੱਲ ਦੇ
ਕਿਨ੍ਹੇਂ ਵਿਹਾਜੀ ਮਹਿਕ ਖਿੜੀ ਗੁਲਜ਼ਾਰ ਦੀ
ਪਤਾ ਨਹੀਂ ਫਿਰ ਕਦੋਂ ਇਹ ਰੁੱਤ ਬਹਾਰ ਦੀ

ਘਰ ਸੱਜਣ ਦਾ ਕੋਲ ਵਿੱਥਾਂ ਡਾਢੀਆਂ
ਰਸਨਾ ਬੋਲਣ ਸਾਰ ਬੋਲਣ ਰਸ ਨਾ
ਬਾਲੇ ਦੀਵੇ ਨੈਣ ਹਨੇਰੇ ਫਿਰ ਰਹੀ
ਕੀਕਣ ਪੂਰੀ ਵਹਿਸੀ ਵਿੱਥ ਪਿਆਰ ਦੀ
ਪਤਾ ਨਹੀਂ ਫਿਰ ਕਦੋਂ ਇਹ ਰੁੱਤ ਬਹਾਰ ਦੀ

ਉਤਲੀ ਉੱਡ ਹਵਾਏ ਨਿਊਂ ਨਾ ਤੱਕਿਆਂ
ਤਪ ਤਰਸ ਤੋਂ ਹੀਣ ਪਿਆਸੀ ਪਾਪ ਦੀ
ਝੁਲਸ ਗਏ ਅਰਮਾਨ ਅਜੇ ਅਰਮਾਨ ਨਾ



ਯਾਦ ਖਿਆਲੋਂ ਭੁੱਲੀ ਗੱਲ ਵਿਹਾਰ ਦੀ
ਪਤਾ ਨਹੀਂ ਫਿਰ ਕਦੋਂ ਇਹ ਰੁੱਤ ਬਹਾਰ ਦੀ

ਮਾਣੇ ਰੰਗ ਅਪਾਰ ਨਾ ਰੰਗੀ ਆਤਮਾਂ
ਕੀਤੇ ਹਾਰ ਸ਼ਿੰਗਾਰ ਮਨੀਤਾ ਕੰਤ ਨਾ
ਪੋਚੇ ਰੂਪ ਬਹੁ-ਰੂਪ ਨੀਤਾਂ ਖੋਟੀਆਂ
ਕੀ ਇੰਜ ਜਾਸੇਂ 'ਸ਼ੁਗਲ' ਗਲੀ ਉਸ ਯਾਰ ਦੀ
ਪਤਾ ਨਹੀਂ ਫਿਰ ਕਦੋਂ ਇਹ ਰੁੱਤ ਬਹਾਰ ਦੀ

× × ×





## ਗਜ਼ਲ

ਮਿੱਠੇ ਸੱਜਣਾਂ ਦੇ ਲਾਰੇ ।
ਜਿਵੇਂ ਮੱਸਿਆ ਦੇ ਤਾਰੇ ।

ਝੂਟ ਯਾਦਾਂ ਵਾਲੀ ਪੀਂਘ
ਲਈਏ ਅੰਬਰੀ - ਹੁਲਾਰੇ ।

ਦੀਵਾ ਹਿਜਰੇ ਦਾ ਬਾਲ
ਕੀਤੇ ਅੰਦਰੀਂ ਉਜਾਰੇ ।

ਸੇਜ ਚਾਵਾਂ ਦੀ ਵਿਛਾਈ
ਫੁੱਲ ਸੁਫ਼ਨੇਂ ਖਿਲਾਰੇ ।

ਰੀਝ ਪਾਏ ਪਈ ਬਾਤਾਂ
ਆਸ ਦੇਂਵਦੀ ਹੁੰਗਾਰੇ ।

ਸਿੱਕਾਂ ਨਾਲ ਭਰੀ ਝੋਲ
ਬਣੇ ਜਿਉਣ ਦੇ ਗੁਜ਼ਾਰੇ ।



ਲਹਿਰਾਂ ਛੱਲਾਂ ਮੰਝਧਾਰ
ਸਾਡੀ ਬੇੜੀ ਲਈ ਕਿਨਾਰੇ ।

ਮੌਤੀ ਸੁੱਚੜੇ ਸਵਾਸ
ਨੇ ਉਡੀਕਾਂ ਸਿਰੋਂ ਵਾਰੇ ।

ਸਾਨੂੰ ਜਿੰਦੋਂ ਪਿਆਰੀ ਮੌਤ
ਮੌਤੋਂ ਵੱਧ ਕੇ ਪਿਆਰੇ ।

× × ×



# ਪਿਆਰੇ ਜੀ

ਪਿਆਰੇ ਜੀ ਯਾਦਾਂ ਅੰਦਰ ਘੁਲ ਮਿਲ ਰਹੋ
ਪਿਆਰੇ ਜੀ ਫੁਰਨੇ ਰਾਹੀਂ ਕੁੱਝ ਬੋਲ ਕਹੋ
ਪਿਆਰੇ ਜੀ ਮਾੱਤਾ ਦਿਲ ਵਿਹੜਾ ਆਏ ਬਹੋ

ਪਿਆਰੇ ਜੀ ਮਨ ਮੰਦਰ ਵਿੱਚ ਤਸਵੀਰ ਬਣੋ
ਪਿਆਰੇ ਜੀ ਅੱਖ ਪੁੱਤਲੀ ਵਿੱਚ ਨਜ਼ੀਰ ਬਣੋ
ਪਿਆਰੇ ਜੀ ਸਵਾਸਾਂ ਦੀ ਤਾਸੀਰ ਬਣੋ

ਪਿਆਰੇ ਜੀ ਤੁਸੀ ਕੋਲ ਨਾਲ ਅਸੀਂ ਭਿੰਨ-ਭਿੰਨ
ਪਿਆਰੇ ਜੀ ਜਾਏ ਖੇਡ ਪੁਗੰਦੀ ਦਿਨ-ਦਿਨ
ਪਿਆਰੇ ਜੀ ਉਮਰ ਆਲ੍ਹਣਾ ਤ੍ਰਿਣ-ਤ੍ਰਿਣ

ਪਿਆਰੇ ਜੀ ਹੁਣ ਮੇਲ ਨਹੀਂ ਫਿਰ ਮੇਲ ਕਦੋਂ
ਪਿਆਰੇ ਜੀ ਕਿਰਦੀ ਹੈ ਰਹਿਮਤ ਤ੍ਰੇਲ ਕਦੋਂ
ਪਿਆਰੇ ਜੀ ਇੱਕ ਥੀਸਾਂ ਅਸੀਂ ਦੋਮੇਲ ਕਦੋਂ

× × ×





## ਸ਼ਾਲਾ..........!

ਸ਼ਾਲਾ ਕਦੇ ਨਾ ਟੁੱਟੇ ਤੰਦ ਉਮਾਹ ਦੀ
ਜਿਹੜੀ ਜੋੜੇ ਤੰਦ ਦਿਲਾਂ ਦੇ ਰਾਹ ਦੀ

ਸ਼ਾਲਾ ਕਦੇ ਨਾ ਖੁੱਟੇ ਰਾਸ ਪਰੀਤ ਦੀ
ਮਸਕੀਨਾ ਦੀ ਜਿਦ੍ਹੇ ਸਹਾਰੇ ਬੀਤਦੀ

ਸ਼ਾਲਾ ਕਦੇ ਨਾ ਬੁੱਝੇ ਚਿਣਗ ਖਿਆਲ ਦੀ
ਜੋ ਲਗਨਾ ਦੇ ਦੀਵੇ ਅੰਦਰੀਂ ਬਾਲਦੀ

ਸ਼ਾਲਾ ਕਦੇ ਨਾ ਮੁੱਕੇ ਗੱਲ ਉਤਸ਼ਾਹ ਦੀ
ਜੋ ਮੁਸ਼ਤਾਕ ਬਣਾਏ ਪਾਕ ਨਿਗਾਹ ਦੀ

ਸ਼ਾਲਾ ਕਦੇ ਨਾ ਜਾਏ ਖਿੱਚ ਦੀਦਾਰ ਦੀ
ਜੋ ਸੱਜਣਾ ਦੇ ਬੂਹੇ ਆਨ ਖਲ੍ਹਾਰਦੀ





## ਓ ਯਾਰ

ਯਾਦ ਤੇਰੀ ਤੋਂ ਵੱਖਰੇ ਹੋ
ਅਸੀਂ ਪੈਰ ਪੈਰ ਤੇ ਭੁੱਲੇ ਓ ਯਾਰ
ਨਜ਼ਰ ਤੇਰੀ ਤੋਂ ਓਹਲੇ ਹੋ
ਅਸੀਂ ਨਜ਼ਰ ਨਜ਼ਰ ਤੇ ਡੁੱਲੇ ਓ ਯਾਰ
ਸਿੱਕ ਤੇਰੀ ਤੋਂ ਸੁੰਵੇਂ ਹੋ
ਅਸੀਂ ਭਾਅ ਕੌਡਾਂ ਦੇ ਤੁੱਲੇ ਓ ਯਾਰ
ਮਿਹਰ ਤੇਰੀ ਦੇ ਮਹਿਲੋਂ ਢਹਿ
ਅਸੀਂ ਗਲੀ ਗਲੀ ਵਿੱਚ ਰੁੱਲੇ ਓ ਯਾਰ
ਓਟ ਤੇਰੀ ਤੋਂ ਲਾਂਭੇ ਹੋ
ਸਿਰ ਲੱਖਾਂ ਝੱਖੜ ਝੁੱਲੇ ਓ ਯਾਰ
ਸਾਂਝ ਤੇਰੀ ਦੇ ਸਾਬਣ ਬਿਨ
ਨਾ ਦਾਗ ਹਿਜਰ ਦੇ ਧੁੱਲੇ ਓ ਯਾਰ
ਆਸ ਤੇਰੀ ਦੀ ਡਾਲੀ ਤੇ
ਬਣ ਫੁੱਲ ਕਦੇ ਸਾਂ ਫੁੱਲੇ ਓ ਯਾਰ



ਪ੍ਰੀਤ ਤੇਰੀ ਦੇ ਵਿਹੜੇ ਵਿੱਚ
ਬਣ ਮਹਿਕ ਕਦੇ ਸਾਂ ਹੁੱਲੇ ਓ ਯਾਰ
ਸੜ ਵੈਣੇ ਮਾਣ ਤਕੱਬਰ ਨੇਂ
ਜਿਹੇ ਪੁੱਠੇ ਵਰਕੇ ਥੁੱਲੇ ਓ ਯਾਰ
ਨਾ ਸਮਾਂ ਰਿਹਾ ਨਾ "ਸ਼ੁਗਲ" ਰਿਹਾ
ਨਾ ਰਹੇ ਵਸਲ ਦੇ ਬੁੱਲੇ ਓ ਯਾਰ

× × ×





# ਕਿਰ ਕਿਰ ਚੱਲੇ

ਕਿਰ ਕਿਰ ਚੱਲੇ ਨੇ ਵੇ ਸਮਿਆਂ ਦੇ ਪੱਤੜੇ
ਛਾਂਵੇਂ ਹੁਣ ਕੋਈ ਕੀ ਬਹੇ ।
ਉਡ ਉਡ ਚੱਲੇ ਨੇਂ ਕਰਾਰਾਂ ਵਾਲੇ ਪੰਖਣੂ
ਕਿਨੂੰ ਜਿੰਦ ਦੁੱਖੜਾ ਕਹੇ ।

ਕੱਤ ਕੱਤ ਥੱਕੀ ਆਂ ਉਡੀਕਾਂ ਦੀਆਂ ਪੂਣੀਆਂ
ਵਸਲਾਂ ਦੀ ਛੱਲੀ ਨਾ ਲਹੇ ।
ਦੇ ਦੇ ਰੱਖੀਆਂ ਤਸੱਲੀ ਦੀਆਂ ਥੰਮ੍ਹੀਆਂ
ਜ਼ਿੰਦਗੀ ਦੀ ਕੁੱਲੀ ਨਾ ਢਹੇ ।

ਚਾਈਂ ਚਾਈਂ ਪੋਚਿਆ ਵੇ ਦਿਲ ਵਿਹੜਾ ਰੱਤੜਾ
ਸੱਜਣਾਂ ਦਾ ਪਲੰਘ ਡਹੇ ।
ਦੁੱਖ ਦੁੱਖ ਜਾਏ ਵੇ ਪਿਆਰਾਂ ਵਾਲੀ ਫਿੰਮਣੀ
ਲਾਰਿਆਂ ਦੇ ਲੱਥੜੇ ਫਹੇ ।



ਖੁਰ ਖੁਰ ਜਾਣ ਹੱਭੇ ਬੰਨ੍ਹ ਬੰਨੇ ਬੇਲੜੇ
ਤਿੱਖੀ ਨਦੀ ਬਿਰਹੁੰ ਦੀ ਵਹੇ ।
ਬੁੱਕ ਬੁੱਕ ਵੰਡੇ ਪਿਆ ਚੰਨ ਪੇੜੇ ਮੱਖਣੀ ਦੇ
ਸਾਡੇ ਭਾਣੇ ਤੁਮਿਆਂ ਜਹੇ ।

ਕਿਰ ਕਿਰ ਚੱਲੇ ਨੇ ਵੇ ਸਮਿਆਂ ਦੇ ਪੱਤੜੇ
ਛਾਂਵੇਂ ਹੁਣ ਕੋਈ ਕੀ ਬਹੇ ।

× × ×





# ਅੰਬਰ ਆਏ ਮੇਘਲ

ਅੰਬਰ ਆਏ ਮੇਘਲੇ ਛਾਇਆ ਘੁੱਪ ਹਨੇਰ
ਆ ਢੁੱਕ ਮੈਂਢੇ ਚਾਨਣਾ ਉੱਭਰੇ ਸੋਨ ਸਵੇਰ
ਅੰਬਰ ਆਏ ਮੇਘਲੇ ਪੈਲਾਂ ਪਾਵਣ ਮੋਰ
ਝੱਖੜਾਂ ਵਾ ਵਰੋਲਿਆਂ ਕਲਵਲ ਕੀਤੀ ਟੋਰ
ਅੰਬਰ ਆਏ ਮੇਘਲੇ ਬੋਲ ਪਪੀਹੇ ਬੋਲ
ਤੈਂ ਤਰਸੇਵਾਂ ਬੂੰਦ ਦਾ ਮੈਂ ਤਰਸਾਇਆ ਢੋਲ
ਅੰਬਰ ਆਏ ਮੇਘਲੇ ਕਾਲੇ ਕਾਲੇ ਕੇਸ
ਦਿਲ ਅਸਾਡਾ ਰੱਤੜਾ ਭਾਵੇਂ ਕੋਰੇ ਵੇਸ
ਅੰਬਰ ਆਏ ਮੇਘਲੇ ਕਿਣ ਮਿਣ ਬਰਸੇ ਮੇਂਹ
ਪਾਇਆ ਗੇੜ ਚੁਰਾਸੀਆਂ ਰੂਹ ਕਮਲੀ ਦਾ ਨੇਂਹ

× × ×



## ਵੇ ਹੋ

ਘਣੇਂ ਲੰਮੇਰੇ ਪੰਧ ਹਿਜਰ ਦੇ,
ਟੁਰ ਟੁਰ ਹੰਭੇ ਪੱਬ ਵੇ ਹੋ
ਚਾਵਾਂ ਮੋਢੇ ਯਾਦ ਦੀ ਬਗਲੀ,
ਪਿੰਨਾ ਪੱਜ ਸਬੱਬ ਵੇ ਹੋ
ਕੂੰਜਾਂ ਨੀਂਦ ਦੀਆਂ ਉੱਡ ਗਈਆਂ,
ਸੁਫ਼ਨੇ ਬਰਫ਼ੀਂ ਦੱਬ ਵੇ ਹੋ
ਲੂਆਂ ਲੂਹੇ, ਝੱਖੜਾਂ ਝੰਬੇ,
ਆਸ ਪਰੀ ਦੇ ਖੰਭ ਵੇ ਹੋ
ਲਟਕਾਂ ਦਾ ਏ ਕੱਜਲ ਪਾਇਆ,
ਲੋਚਾਂ ਵਿੱਚ ਲਈ ਫੱਬ ਵੇ ਹੋ
ਅਜੇ ਜ਼ਰਾ ਵੀ ਦਿੱਸ ਨਾ ਆਈ,
ਵਸਲ ਯਾਰ ਦੀ ਛੱਬ ਵੇ ਹੋ





ਉੱਕੀ ਥੋੜੀ ਰਾਸ ਉਮਰ ਦੀ,
ਸਵਾਸ ਲਏ ਬਹੁੰ ਚੱਬ ਵੇ ਹੋ
ਕਸਕ ਪੈਲੀ, ਵਾਹ ਫੁੱਲ ਬਿਰਹੁੰ ਦਾ,
ਲਾਇਆ ਮਹਿਰਮ ਰੱਬ ਵੇ ਹੋ

× × ×





## ਰੁਬਾਈ

ਇਸ ਲੋਭ ਨੇ ਗਾਲੀ
ਸੱਧਰਾਂ ਦੀ ਭੇਲੀ।
ਮੋਹ ਦੀਮਕ ਖਾਵੇ
ਇਹ ਕਾਇਆਂ ਗੇਲੀ।
ਤੱਕ ਹਵਸੀ ਲਹਿਰਾਂ
ਛਲ ਘੱਤਾ ਐਸਾ,
ਨਾ ਚੱਪੂ ਪਕੜੇ
ਨਾ ਬੇੜੀ ਠੇਲ੍ਹੀ।

× × ×





## ਰੁਬਾਈ

ਪਲ ਪਲ ਪ੍ਰਕਿਰਤੀ
ਪਈ ਦਏ ਸੁਨੇਹੜਾ ।
ਇਹ ਸਗਲੀ ਧਰਤੀ
ਕਾਦਰ ਦਾ ਵੇਹੜਾ ।
ਜੇ ਇੱਕੋ ਵਿਹੜੇ
ਸਭ ਜੀਆਂ ਰਹਿਣਾਂ,
ਫਿਰ ਉੱਚਾ ਕਿਹੜਾ
ਤੇ ਝਿੱਕਾ ਕਿਹੜਾ ।

× × ×



## ਦਾਰੂ ਵਸਲ

ਚਿਰੀ ਵਿਛੁੰਨੇ ਜੀਅ ਉਦਰਾਏ
ਨਾ ਜਾਨਣ ਕਿਤ ਕਾਰਨ ਆਏ
ਲੱਗੀ ਲੌ, ਲੌ ਜਿਹੀ ਲਗੀ
ਵਿਸਰੀ ਗੱਲ ਇਕਰਾਰਾਂ ਦੀ।

ਰੂਪ ਖਿਡੌਣੀ, ਖੇਡੀਂ ਰੱਤੇ
ਫੁੱਲ ਫੁੱਲ ਬਹਿੰਦੇ, ਫਿਰਦੇ ਮੱਤੇ
ਇਸ ਹਵਸਾਂ ਦੀ ਵਾੜੀ ਵਿੱਚੋਂ
ਭਾਲਣ ਛੋਹ ਪਿਆਰਾਂ ਦੀ।

ਪੋਟਿਆਂ ਵਿਚੋਂ ਧੋਖੇ ਕਿਰਦੇ
ਤ੍ਰਿਸ਼ਨਾਂ ਦਲਦਲ ਅੱਡੀਆਂ ਗਿਰਦੇ
ਸ਼ਰਮ ਵਿਹੂਣੇ ਕੋਰੇ ਦੀਦੇ
ਪਏ ਤਕਦੇ ਝਲਕ ਨੁਹਾਰਾਂ ਦੀ।





ਨਿਤ ਸਵੇਰਾ ਆਸ ਵਧਾਏ
ਸੰਝ ਪਵੇ ਉਮਰਾ ਘਟ ਜਾਏ
ਸ਼ੋਰ ਸ਼ਰਾਬੀਂ ਰੁੱਝੀਆਂ ਜਿੰਦਾਂ
ਸੱਦ ਨਾ ਸੁਣਨ ਵੰਗਾਰਾਂ ਦੀ।

ਹੇ ਸਾਈਂ ਕਰ ਨਦਰ ਸੁਵੱਲੀ
ਜੀਅ ਬਿਲਲਾਇ ਕਰਕ ਅਵੱਲੀ
ਦਾਰੂ ਵਸਲ ਦਿਉ ਸੁੱਖ ਥੀਵਨ
ਨਿਵਰੇ ਪੀੜ ਬੀਮਾਰਾਂ ਦੀ।

× × ×





## ਖ਼ੂਬ ਖ਼ੂਹਾ ਜ਼ਿੰਦਗੀ ਦਾ ਗਿੜ ਰਿਹਾ

ਇੱਕ ਭਰੀਂਦੀ ਇੱਕ ਵਟੀਂਦੀ ਜਾ ਰਹੀ
ਖ਼ੂਬ ਖ਼ੂਹਾ ਜ਼ਿੰਦਗੀ ਦਾ ਗਿੜ ਰਿਹਾ
ਜੇ ਖ਼ੁਸ਼ੀ ਨਗ਼ਮਾਂ ਕਿਤੇ ਹੈ ਗਾ ਰਹੀ
ਨਾਲ ਹੀ ਗ਼ਮੀਆਂ ਦਾ ਮਾਰੂ ਛਿੜ ਰਿਹਾ
ਸਹਿਮਿਆਂ ਮਾਯੂਸ ਚਿਹਰਾ ਵੇਖ ਕੇ
ਹੈਂਕੜੀ ਮੱਥਾ ਖ਼ੁਦੀ ਵਿੱਚ ਤਿੜ ਰਿਹਾ
ਜੇ ਕਿਤੇ ਸੀਨਾ ਸਬਰ ਨੇ ਤਾਣਿਆਂ
ਜਬਰ ਮਰ 'ਜਾਣਾ ਧਿੰਙਾਣੇਂ ਭਿੜ ਰਿਹਾ
ਕਿਸੇ ਦਾ ਸਨਮਾਨ ਤੱਕ ਕੁਮਲਾ ਗਿਆ
ਸ਼ਾਨ ਅਪਣੀ ਵੇਖ ਅੰਦਰੋਂ ਖਿੜ ਰਿਹਾ
ਪ੍ਰੀਤ ਰਾਹੇ ਟੁਰਨ ਆਇਆ ਹੌਸਲਾ
ਕਾਮਨਾਵਾਂ ਤਿਲ੍ਹਕਣਾਂ ਤੱਕ ਥਿੜ ਰਿਹਾ





ਲਾਲਚੀਂ ਡੁੱਬਾ ਦੜੁੱਬੇ ਪੇਟੀਆਂ
ਓਧਰੋਂ ਲੇਖਾ ਦਿਨੋਂ ਦਿਨ ਵਿੜ ਰਿਹਾ
ਖੇਡ ਖੇਡਾਂ ਕਈ ਖਿਡਾਰੀ ਹਾਰ ਗਏ
ਸਦਾ ਹੀ ਅਣਜਿਤਿਆ ਇਹ ਪਿੜ ਰਿਹਾ

× × ×





## ਅੱਜ ਤੇ ਕਲ

ਅੱਜ ਪਿਆ ਬੀਤਦਾ ਏ
ਅੱਜ ਦੀ ਵਿਚਾਰ ਨਾ
ਕਲ ਬਾਰੇ ਸੋਚਦਾ ਏ
ਕਲ ਦੀ ਕੋਈ ਸਾਰ ਨਾ

ਸਮੇਂ ਦੀਆਂ ਕੀਮਤਾਂ
ਜੋ ਜਾਣਦੇ ਪਛਾਣਦੇ
ਜਿੱਤਾਂ ਵਾਲੀ ਪੀਂਘ ਦੇ
ਹੁਲਾਰੇ ਓਹੀ ਮਾਣਦੇ

ਦਾਮਾਂ ਨਾਲੋਂ ਵੱਧ ਜਿਨ੍ਹੇਂ
ਦਮਾਂ ਨੂੰ ਖਿਆਲਿਆ
ਝੁਲਦੇ ਤੂਫ਼ਾਨਾਂ ਵਿੱਚ
ਦੀਵਾ ਉਹਨੇਂ ਬਾਲ਼ਿਆ



ਦਮ ਆਵੇ ਆਦਮੀ
ਭਰੋਸਾ ਕਿਹਾ ਦਮ ਦਾ
ਦਮ ਤੋਂ ਬਗੈਰ, ਕੌਡੀ
ਮੁੱਲ ਨਾਹੀਂ ਚੰਮ ਦਾ
ਦੇਣ ਹਾਰ ਭੁੱਲ ਜਿਹੜਾ
ਦਮਾਂ ਨੂੰ ਗੁਜ਼ਾਰਦਾ
ਪੁੱਗੀ ਹੋਈ ਜ਼ਿੰਦਗੀ ਦੀ
ਬਾਜ਼ੀ ਓਹੀ ਹਾਰਦਾ
ਅੱਜ ਪਿਆ ਬੀਤਦਾ ਏ
ਅੱਜ ਦੀ ਵਿਚਾਰ ਨਾ
ਕਲ ਬਾਰੇ ਸੋਚਦਾ ਏ
ਕਲ ਦੀ ਕੋਈ ਸਾਰ ਨਾ





# ਨਾਂਹ !

ਸੁਖਾਂ ਦੇ ਵਸੇਬੇ ਲਈ
ਵਸਦੇ ਉਜਾੜ ਨਾਂਹ !
ਫਲਾਂ ਦਿਆ ਭੁੱਖਿਆ ਵੇ
ਬੂਰਾਂ ਤਾਈਂ ਝਾੜ ਨਾਂਹ !

ਟੀਸ਼ੀਆਂ ਨੂੰ ਛੋਹਣ ਲਈ
ਸਾਥ ਨੂੰ ਲਿਤਾੜ ਨਾਂਹ !
ਹੰਸਾ ਦਿਆ ਦੀਦਿਆ ਵੇ
ਮੋਤੀਆਂ ਨੂੰ ਸਾੜ ਨਾਂਹ !

ਪਿਆ ਮਾਣ ਠੰਢਕਾਂ
ਪਸੀਨਿਆਂ ਨੂੰ ਕਾੜ੍ਹ ਨਾਂਹ !
ਜੀਊ ਲਿਲ੍ਹਾਂ ਕਚੀਆਂ ਨੀ
ਦਾੜ੍ਹ ਨਾ ਵੇ ਦਾੜ੍ਹ ਨਾਂਹ !





ਗਰਜ਼-ਮਿੱਟੀ ਰੱਤਾਂ ਗੁੱਨ੍ਹ
ਚੱਕ ਉੱਤੇ ਚਾੜ੍ਹ ਨਾਂਹ !
ਮੰਨ ਮਨਾ ਮੇਰਿਆ ਵੇ
ਹੋਰਨਾ ਨੂੰ ਤਾੜ ਨਾਂਹ !

× × ×



## ਆਰ-ਪਾਰ-ਵਿਚਕਾਰ

ਦੋ ਪਾਸੀਂ ਦੁੱਖ ਸੁੱਖ ਦੇ ਪਰਬਤ
ਭਰੀ ਵਿਚਾਲੇ ਝੀਲ ਸਮੇਂ ਦੀ
ਅਨ-ਮਪਵੀਂ ਡੂੰਘਿਆਈ ਜਿਸ ਦੀ
ਮਾਪ ਨਾ ਸੱਕੇ ਅਕਲੀ ਫ਼ੀਤੇ।

ਝੀਲ ਵਿਚਾਲੇ ਤਰਨ ਅਨੇਕਾਂ ਆਸ ਬੇੜੀਆਂ
ਮਨ ਮਲਾਹ ਜਿਨ੍ਹਾਂ ਵਿੱਚ ਬੈਠੇ
ਖ਼ੁਦੀ ਬਦੀ ਦੇ ਚੱਪੂ ਚਾਈ
ਆਰ ਪਾਰ ਦੀਆਂ ਲਟਕਾਂ ਲਾਈ।

ਵੱਗੇ ਜਦੋਂ ਹਵਾ ਹੈਂਕੜ ਦੀ
ਲਹਿਰ ਲਹਿਰ ਲਹਿਰਾਂ ਟਕਰਾਵਣ
ਬੇੜੀਆ ਡੱਕੋ ਡੋਲੇ ਖਾਵਣ
ਸਾਹ ਮਲਾਹਾਂ ਦੇ ਸੁੱਕ ਜਾਵਣ।

ਰਹਿ ਸੁਚੇਤ ਤਦੋਂ ਜੋ ਪਾਤਣ



ਖੁਦੀ ਬਦੀ ਦੇ ਛਡ ਕੇ ਚੱਪੂ
ਬੇੜੀ ਠੇਲ੍ਹੇ ਸਿਦਕ ਸਹਾਰੇ
ਉਸ ਬੇੜੀ ਤੋਂ ਕੱਪਰ ਹਾਰੇ
ਬੇੜੀ ਲੱਗੇ ਪਾਰ ਕਿਨਾਰੇ।

× × ×



# ਸਜਣ

ਨਾ ਸ਼ੋਖ਼ੀ ਨਾ ਤੇਜ਼ ਰਵਾਨੀ,
ਨਾ ਮੋਰਾਂ ਜਿਹੀ ਚਾਲ ਸਜਣ।
ਪੇਚਾਂ ਵਿੱਚ ਫਸਾਂਦੇ ਸਨ ਜੋ,
ਨਾ ਘੁੰਘਰਾਲੇ ਵਾਲ ਸਜਣ।
ਨਹੀਂ ਸੀ ਝੱਲੀ ਜਾਂਦੀ ਜਿਹੜੀ,
ਨਾ ਮੁਖੜੇ ਦੀ ਝਾਲ ਸਜਣ।
ਗਈ ਬਹਾਰ ਖਿਜ਼ਾਂ ਪੱਤ ਝਾੜੇ,
ਰੁੰਡ ਮਰੁੰਡੇ ਡਾਲ ਸਜਣ।
ਨਾ ਹੈਂਕੜ ਨਾ ਰੂਪ ਜਵਾਨੀ,
ਅਗਨੀ ਦਿੱਤੇ ਜਾਲ ਸਜਣ।
ਨਾ ਠਾਰਨਗੇ ਨਾ ਸਾੜਨਗੇ,
ਕਦੇ ਸਿਆਲ ਹੁਨਾਲ ਸਜਣ।
ਐਵੇਂ ਰਿਹੋਂ ਇਕੱਤਰ ਕਰਦਾ,
ਖਪ ਖਪ ਝੁਰ ਝੁਰ ਮਾਲ ਸਜਣ।



ਜਦ ਆਇਆ, ਸੈਂ ਕੀ ਲੈ ਆਇਆ,
ਕੀ ਲੈ ਚੱਲਿਓਂ, ਨਾਲ ਸਜਣ।

ਜੀਵੰਦਿਆਂ ਉੱਚਿਆਂ ਝਿਕਿਆਂ ਦੀ
ਵੱਖਰੀ ਵੱਖਰੀ ਪਾਲ ਸਜਣ।

ਮੋਇਆਂ ਇੱਕ ਪੱਧਰ ਤੇ ਲੇਟਣ,
ਸ਼ਾਹਾਂ ਨਾਲ ਕੰਗਾਲ ਸਜਣ।

ਵਿੱਚ ਜਹਾਨ ਭਲਾ ਕਰ ਜਿੰਨ੍ਹਾਂ,
ਖੱਟੇ ਨੇਕ ਅਮਾਲ ਸਜਣ।

ਉਹਨਾਂ ਬੰਦਿਆਂ ਹੀ ਜੀਵਨ ਦੇ,
ਕੀਤੇ ਹੱਲ ਸਵਾਲ ਸਜਣ।





## ਹਯਾਤੀ ਦੀ ਸਵੇਲ

ਬੀਤ ਚੁੱਕੇ ਕਿੰਨੇਂ ਹੀ
ਸੁਹਾਣੇਂ ਦਿਨ ਜ਼ਿਦਗੀ ਦੇ
ਇੱਕ ਵੀ ਦਿਹਾੜਾ ਨਾ
ਹਕੀਕਤਾਂ ਦੇ ਮੇਲ ਦਾ।

ਅਜੇ ਤੀਕ ਸ਼ੌਕ ਨੂੰ
ਕਿਨਾਰਾ ਕਿਤੇ ਲੱਭਿਆ ਨਾ
ਮੁੱਦਤਾਂ ਤੋਂ ਆਇਆ
ਬੇੜੀ ਕਾਮਨਾਂ ਦੀ ਠੇਲ੍ਹਦਾ।

ਈਰਖਾ ਦੀ ਅੱਗ ਵਿੱਚ
ਭੁੱਜ ਕੇ ਮਨੂਰ ਹੋਇਆ
ਮਾਣਿਆ ਨਾ ਠਾਰ
ਕਦੇ ਮਿਹਰ ਦੀ ਤਰੇਲ ਦਾ।





ਮੌਤ ਕਾਲੀ ਰਾਤ ਚੋਂ
ਮਿਲਾਪ ਕਿੱਥੋਂ ਮਿੱਤਰਾਂ ਦਾ
ਖੁੱਸ ਗਿਆ ਸਮਾਂ ਜੇ
ਹਯਾਤੀ ਦੀ ਸਵੇਲ ਦਾ ।

× × ×



## ਮੋਮ ਬੱਤੀ ਸਮੇਂ ਦੀ ਬਲਦੀ ਰਹੀ

ਫ਼ਰਜ਼ ਦਾ ਮੁਖੜਾ ਕਿਸੇ ਹੀ ਵੇਖਿਆ
ਮੋਮਬੱਤੀ ਸਮੇਂ ਦੀ ਬਲਦੀ ਰਹੀ।
ਜਾਪਦੀ ਸਿਖਰੇ ਜਵਾਨੀ ਚੜ੍ਹ ਰਹੀ
ਉਮਰ ਸਿਖਰੋਂ ਦਿਨ-ਬਦਿਨ ਢਲਦੀ ਰਹੀ।
ਬੇ ਕਸਾਂ ਦੀ ਮਿੱਤਰਤਾ ਵਿੱਚ ਪਿਆਰ ਹੈ
ਪਿਆਰ ਨੂੰ ਅਪਨਾਣ ਦਰਦਾਂ ਵਾਲੜੇ,
ਬੇ ਤਰਸ ਕਾਇਆ ਜਿਵੇਂ ਕੋਈ ਕਬਰ ਹੈ
ਸੁੰਵ ਹੀ ਜਿੱਥੇ ਸਦਾ ਪਲਦੀ ਰਹੀ।
ਬਿਨ ਸਬਰ ਮਿਲਦੀ ਕਦੇ ਨਹੀਂ ਸਾਬਰੀ
ਹਿੰਮਤਾਂ ਵਿੱਚ ਜ਼ਿੰਦਗੀ ਦੀ ਜ਼ਿੰਦਗੀ,
ਅੱਜ ਉਹਦਾ ਕੀ ਸੁਖਾਂ ਵਿੱਚ ਬੀਤਣਾਂ
ਕਲਪਣਾਂ ਜਿਨੂੰ ਲੱਗੀ ਕਲ ਦੀ ਰਹੀ।





ਮਨ ਮਦਾਰੀ ਪਿੜ ਬਣਾਕੇ ਮੋਕਲੇ
ਖੇਡਦਾ ਏ ਹੋਣੀਆਂ ਅਨਹੋਣੀਆਂ,
ਜਾਣਕੇ ਅਸਥਿਰ ਪ੍ਰਾਹੁਣੀ ਦੇਹ ਨੂੰ
ਵਲਗਣਾਂ ਥਾਂ ਥਾਂ ਹਿਰਸ ਵਲਦੀ ਰਹੀ।
ਫ਼ਰਜ਼ ਦਾ ਮੁਖੜਾ ਕਿਸੇ ਹੀ ਵੇਖਿਆ
ਮੋਮਬੱਤੀ ਸਮੇਂ ਦੀ ਬਲਦੀ ਰਹੀ।

× × ×





## ਪਗਡੰਡੀ

ਸੰਭਲ ਕਦਮ ਧਰੀਂ ਯਾਰ।
ਮਿਲਣ ਦੀ ਰਾਹ ਦੁਸ਼ਵਾਰ।
ਪਗਡੰਡੀਆਂ ਜੋ ਪਿਆਰ ਦੀਆਂ
ਧਾਰਾਂ ਨੇ ਤੇਜ਼ ਕਟਾਰ ਦੀਆਂ
ਇਸ ਮਾਰਗ ਤੇ ਪਾਕ ਪਰੀਤਾਂ
ਟੁਰਦੀਆਂ ਸਿਰ ਦੇ ਭਾਰ,
ਸੰਭਲ ........... ..... ...

ਕਹਿਰ ਤੂਫ਼ਾਨੀ ਘੋਰ ਹਨੇਰਾ
ਨਦੀਓਂ ਪਾਰ ਸਜਣ ਦਾ ਡੇਰਾ
ਸ਼ਹੁ ਦਰਿਆਵੇ ਠਿਲਣਾਂ ਪੈਸੀ,
ਜਾਣਾ ਜੇ ਪਰਲੇ ਪਾਰ,
ਸੰਭਲ..........................

ਰੂਪ ਛੁਹਾਵਾਂ, ਹਵਸ ਇਸ਼ਾਰੇ
ਨਾਗਨ ਜ਼ੁਲਫ਼ਾਂ ਜਾਲ ਖਿਲਾਰੇ





ਰਾਹੀ ਉਹ ਜੋ ਸਾਂਭ ਕੇ ਪੱਲੂ,
ਟੁਰਿਆ ਜਾਏ ਇੱਕ ਸਾਰ,
ਸੰਭਲ... .......... .....

ਬਿਖੜਾ ਪੈਂਡਾ ਲੰਮੀਆਂ ਵਾਟਾਂ
ਬੁਝਸਣ ਜਗਸਣ ਹਿਰਸੀ ਲਾਟਾਂ
ਜਿੱਤਣ ਖਾਤਰ ਪਰੀਤ ਦੀ ਬਾਜ਼ੀ
ਕਦਮ ਕਦਮ ਤੇ ਹਾਰ,
ਸੰਭਲ...................

ਬਣ ਕੇ ਪਾਂਧੀ ਰੱਖਣਾ ਜੇਰਾ
ਓੜਕ ਮੁੱਕਸੀ ਪੰਧ ਲੰਮੇਰਾ
ਜਲ ਥਲ ਪਰਬਤ ਜੂਹਾਂ ਬੇਲੇ
ਓਸੇ ਦਾ 'ਸ਼ੁਗਲ' ਪਸਾਰ,
ਸਭਲ......................

× × ×



# ਤੰਦੂਰ

ਤੱਪੇ ਪਿਆ ਤੰਦੂਰ
ਵੇ ਲੋਕਾ
ਤੱਪੇ ਪਿਆ ਤੰਦੂਰ ।

ਬਦਖੋਈਆਂ ਦਾ ਬਾਲਣ ਡਾਹਿਆ
ਵਿਤਕਰਿਆਂ ਦੀ ਤੀਲੀ ਲਾਈ
ਵੇਖ ਭਬਾਕਾ ਹਉਂ – ਅਗਨੀ ਦਾ
ਗਿਆ ਠਰੰਮਾਂ ਦੂਰ
ਵੇ ਲੋਕਾ
ਤੱਪੇ ਪਿਆ ਤੰਦੂਰ ।

ਬੁਰਿਆਈਆਂ ਦਾ ਗੁੰਨ੍ਹ ਗੁੰਨ੍ਹ ਆਟਾ
ਪਾਪ ਤਲੀ ਤੇ ਕਰ ਕਰ ਪੇੜੇ
ਜਿੰਦਾਂ ਰਾਣੀ ਪਈ ਪਕਾਏ
ਨਿੱਤ ਪੂਰਾਂ ਦੇ ਪੂਰ
ਵੇ ਲੋਕਾ
ਤੱਪੇ ਪਿਆ ਤੰਦੂਰ ।





ਜਿੰਨਾ ਪੱਕੇ ਓਨਾ ਖੁੱਟੇ
ਖਾਵਣ ਵਾਲੇ ਭੁੱਖਣ - ਭੁੱਖੇ
ਜਿਉਂ ਜਿਉਂ ਥੱਕਦੀ ਜਾ'ਏ ਪਕਾਵੀ
ਤਿਉਂ ਤਿਉਂ ਵੇਖਣ ਘੂਰ
ਵੇ ਲੋਕਾ
ਤੱਪੇ ਪਿਆ ਤੰਦੂਰ ।
ਬੁੱਝਿਆ ਬਾਲਣ ਸ਼ਾਂਤ ਜਵਾਲਾ
ਸਹਿਮਾਂ ਭਿੱਜੀਸੁਆਹ ਕੁਝ ਮੁੱਠਾਂ,
ਭੁੱਖੀ ਗਈ ਖਲਾਵਣ ਹਾਰੀ
ਅੰਤ ਦਿਹਾੜੇ ਝੂਰ
ਵੇ ਲੋਕਾ
ਸੁੰਞਾਂ ਪਿਆ ਤੰਦੂਰ ।

× × ×



# ਇੱਕ ਮਕਾਨ

ਡਿੱਠਾ ਇੱਕ ਮਕਾਨ ।
ਸਿਖਰ ਜਿਦ੍ਹੀ ਜਿਉਂ ਬੱਦਲ ਕਾਲੇ
ਮੱਥਾ ਜਿਸਦਾ ਗੋਰਾ ਗੋਰਾ
ਲਾਲ ਰੰਗਾ ਦਰਵਾਜ਼ਾ ਜਿਸਦਾ
ਦੋ ਨੀਲੇ ਰੋਸ਼ਨਦਾਨ ।

ਬਣਿਆਂ ਜਦੋਂ ਮਕਾਨ ।
ਓਦੋਂ ਦਾ ਹੀ ਇੱਕ ਵਣਜਾਰਾ
ਵਕਤ ਕਟੀ ਲਈ ਜਾਣ ਟਿਕਾਣਾ
ਦੇ ਦੇ ਭਾੜਾ ਦਮਾਂ ਦਾ
ਰਹਿ ਕਰਨ ਲੱਗਾ ਗੁਜ਼ਰਾਨ ।

ਸਜਿਆ ਜਦੋਂ ਮਕਾਨ ।
ਦਿਲ ਖਿੱਚਵੀਆਂ ਲਿਸ਼ਕਾਂ ਪੁਸ਼ਕਾਂ
ਰੰਗ ਰੂਪ ਵੰਨਾਂ ਵੰਨਾ ਦੇ
ਕਦੇ ਕਦੇ ਜਾਂ ਵਿੰਹਦੀਆਂ ਅੱਖਾਂ





ਪਲਕਾ ਨਾ ਝਮਕਾਨ ।
ਧੂਏਂ ਧਾਰ ਮਕਾਨ ।
ਕੂੜ ਗ਼ੁਬਾਰ ਹਵਾੜਾਂ ਹਵਸੀ
ਵਿਸ਼ਿਆਂ ਦੇ ਅੰਗਿਆਰੇ ਮਘਦੇ
ਲਟ ਲਟ ਬਲਦੇ ਤ੍ਰਿਸ਼ਨਾਂ ਭਾਂਬੜ
ਨਿਸਦਿਨ ਫੂਕੀ ਜਾਣ ।
ਢੱਠਿਆ ਜਦੋਂ ਮਕਾਨ ।
ਉੱਚੀ ਮਾੜੀ ਆ ਪਈ ਭੁੰਜੇ
ਕੜਕ ਪਈਆਂ ਕਾਇਆ ਦੀਆਂ ਕੜੀਆਂ
ਕਰ 'ਸ਼ੁਗਲ', ਟੁਰਿਆ ਵਣਜਾਰਾ
ਘਰ ਹੋਇਆ ਸ਼ਮਸ਼ਾਨ ।

× × ×



## ਦੂਰ ਅਜੇ ਵੀ ਦੂਰ

ਦੂਰ ਅਜੇ ਵੀ ਦੂਰ ।
ਮਾਰ ਮਾਰ ਅਣਗਿਣਤ ਮਨਜ਼ਲਾਂ
ਅੰਗ ਅੰਗ ਹੋਏ ਚੂਰ ।
ਦੇਸ ਦਿਸੰਤਰ ਫਿਰ ਫਿਰ ਆਈ
ਜਨਮ ਮਰਨ ਦੇ ਬਿਖਮ ਡਰਾਉਣੇ
ਘੇਰਾਂ ਅੰਦਰ ਘਿਰ ਘਿਰ ਆਈ
ਵਿਚ ਨਿਗਾਹਾਂ ਲੋਚ ਦਰਸ ਦੀ
ਜੁਗਾਂ ਜੁਗਾਂ ਤੋਂ ਆਈ ਤਰਸਦੀ
ਸਿਕ ਸਿਕੇਂਦੀ
ਪੁਛ ਪੁਛੇਂਦੀ
ਭਾਲ ਕਰੇਂਦੀ
ਇਹ ਪਰਦੇਸਨ



ਆਨ ਵੜੀ ਸਜਣ ਦੇ ਵਿਹੜੇ
ਘਰ ਸਜਣ ਦਾ ਡਾਢਾ ਸੁੰਦਰ
ਵੇਖਦਿਆਂ ਮੋਹ ਘੱਤਾ ਅੰਦਰ
ਧਨ ਜੋਬਨ ਦੇ ਰੰਗਾਂ ਰੰਗੀ
ਮੈਂ ਮੇਰੀ ਦੇ ਡੰਗਾਂ ਡੰਗੀ
ਬੁਝ ਗਈਆਂ ਰੁਸ਼ਨਾਈਆਂ ਸੋਚਾਂ
ਗੁਮ ਹੋਈਆਂ ਮਿਲਣੇ ਦੀਆਂ ਲੋਚਾਂ
ਪ੍ਰੀਤ ਕਹਾਣੀ ਰਹੀ ਅਧੂਰੀ
ਵਸਲ–ਤਮੱਨਾ ਅਜੇ ਨਾ ਪੂਰੀ
ਉਮਰ ਬਿਰਖ ਤੋਂ ਝੜਦਾ ਜਾਏ
ਸਾਹਾਂ ਸੰਦੜਾ ਬੂਰ
ਦੂਰ ਅਜੇ ਵੀ ਦੂਰ ।





ਲਾਲ ਗਵਾਏ ਲਾਲਚ ਅੱਟੀ
ਖੱਟਣ ਵੇਲ ਨਾ ਖੱਟੇ ਖੱਟੀ
ਭਰਮ ਭੁਲਾਣੀ
ਫਿਰੇ ਬਉਰਾਣੀ
ਇਹ ਨਾ ਜਾਣੇ
ਇਕ ਵੇਰਾਂ ਕਿਰ ਚੁੱਕੇ ਪੱਤੇ
ਫਿਰ ਨਾ ਰੁੱਖਾਂ ਨਾਲ ਜੁੜੰਦੇ
ਨਦੀਆਂ ਨਾਲੋਂ ਵਾਹ ਵਿਛੁੰਨੇ
ਫੇਰ ਸੰਜੋਗਾਂ ਨਾਲ ਮਿਲੰਦੇ
ਹੁਣ ਦੀ ਘੁੱਥੀ ਫੇਰ ਫਿਰੇਗੀ
ਘਿਰ ਘਿਰ ਆਈ



ਫੇਰ ਘਿਰੇਗੀ
ਕੀ ਪੁੱਗੇ ਗੀ
ਕਰਮ ਵਿਹੂਣੀ
ਕੀ ਜਿੱਤੇ ਗੀ
ਅਮਲੋਂ ਊਣੀ
ਮਾਨਵਤਾ ਦੇ ਦਰਦੋਂ ਖਾਲੀ
ਬਾਲੇ ਦੀਪਾਂ ਬਿਨਾਂ ਦੀਵਾਲੀ
ਪੀ ਮਦਰਾ ਵਡਿਆਈਆਂ ਵਾਲੀ
ਫਿਰਦੀ ਰਹੇ ਮਖ਼ਮੂਰ
ਦੂਰ ਅਜੇ ਵੀ ਦੂਰ ।

× × ×





## ਹੱਟੀ

ਵੱਡੇ ਸ਼ਾਹ ਤੋਂ ਸੌਦਾ ਆਂਦਾ
ਵਸਤਾਂ ਸੇਤੀ ਅੰਦਰ ਭਰਿਆ
ਵਿਕਣ ਲੱਗਾ ਵਿਕ ਚੱਲਿਆ ਸੌਦਾ
ਦੰਮੜੀ ਅਜੇ ਨਾ ਵੱਟੀ
ਮਨੂਏਂ ਪਾ ਲਈ ਹੱਟੀ।

ਵਾਧੇ ਥਾਉਂ ਦਸੀਵੇ ਘਾਟਾ
ਭਰਿਆ ਅੰਦਰ ਸੱਖਣਾਂ ਸੱਖਣਾਂ
ਰਾਸ ਅਮੋਲਕ ਗੁੱਗਲ ਹੋ ਰਹੀ
ਮਿਹਨਤ ਪੈ ਰਹੀ ਨੱਟੀ
ਮਨੂਏਂ ਪਾ ਲਈ ਹੱਟੀ।

ਮਦ ਅੰਦਰ ਮਦਹੋਸ਼ ਅਜੇ ਤੱਕ
ਹੋਸ਼ ਕੋਲ ਪਰ ਦੂਰ ਹੋਸ਼ ਤੋਂ
ਆਵੇਗੀ ਤਾਂ ਸੁਰਤ ਟਿਕਾਣੇ





ਭਰਨੀ ਪਈ ਜਾਂ ਚੱਟੀ
ਮਨੂੰਏਂ ਪਾ ਲਈ ਹੱਟੀ ।

ਦੂਤ ਆਏ ਲਹਿਣੇਂ-ਦਾਰਾਂ ਦੇ
ਟੱਡੀਆਂ ਅੱਖਾਂ ਨੀਰ ਸਿੱਮਿਆਂ
ਹੱਥ ਮਲੇਂਦਾ ਸਿਰ ਧੁਨੇਂਦਾ
ਕਰਕੇ ਚੌੜ ਚਪੱਟੀ
ਮਨੂੰਏਂ ਪਾ ਲਈ ਹੱਟੀ ।

ਅੱਗੇ ਲਈ ਵਿਸ਼ਵਾਸ਼ ਮਾਰਿਆ
ਪਹਿਲਾ ਲੇਖਾ ਦੇਣਾ ਪੈਣਾ
ਪਤਾ ਨਹੀਂ ਫਿਰ ਕਿਸ ਜੁਗ ਅੰਦਰ
ਖੱਟੇ ਜੀਵਨ ਖੱਟੀ
ਮਨੂੰਏਂ ਪਾ ਲਈ ਹੱਟੀ ।

× × ×





## ਬੰਦੀ

ਐ ਗ਼ਾਫ਼ਲ ਇਨਸਾਨ ।
ਇਹ ਵੀ ਬੰਦੀ ਔਹ ਵੀ ਬੰਦੀ
ਬੰਦੀ ਕੁੱਲ ਜਹਾਨ ।

ਇੱਕ ਬੰਦੀ ਪਏ ਖੰਡਰਾਂ ਅੰਦਰ
ਇੱਕ ਬੰਦੀ ਕੰਚਨ ਦੇ ਮੰਦਰੀਂ
ਗਰਦਸ਼ ਜਕੜੀ ਰੂਹ ਇੱਕਨਾਂ ਦੀ
ਰੂਹ ਇੱਕ ਦੀ ਹਵਸੀਂ ਘੁੰਮਦੀ
ਇੱਕ ਮਜਬੂਰ ਫ਼ਾਕਿਆਂ ਹੱਥੋਂ
ਰਸ ਭੋਗ ਇਕ ਬਣਿਆਂ ਰੋਗੀ

ਇਕਨਾਂ ਅੰਦਰ ਧੁਖੇ ਕਲਪਣਾਂ
ਇੱਕ ਬਲਦੇ ਹਉਮੈਂ ਦੀ ਅਗਨੀ
ਭਰਮਣ ਪਏ ਕੁਮੱਤ ਔਝੜੀਂ
ਸੁਧਰਨ ਲਈ ਆਏ ਸਨ ਜਿਹੜੇ





ਦਿਹੁੰ ਦਿਹੁੰ ਉਲਝੀ ਜਾਣ
ਐ ਗ਼ਾਫ਼ਲ ਇਨਸਾਨ ।

ਸੂਰਜ ਚੰਦ ਅਕਾਸ਼ੀਂ ਬੱਧੇ
ਹੁਕਮੀ ਬੱਝ ਬ੍ਰਹਿਮੰਡ ਖਲੋਤਾ
ਭਾਰਾਂ ਹੇਠ ਦਬੀਵੀ ਧਰਤੀ
ਸੂਰਜ ਦੁਆਲੇ ਨਿਸਦਿਨ ਘੁੰਮ ਘੁੰਮ
ਤੰਦ ਪਈ ਸਮਿਆਂ ਦੀ ਕੱਤੇ,
ਔੜਾਂ ਵਰਖਾ ਕੱਕਰ ਲੂਆਂ
ਰੁੱਤਾਂ ਬੱਧੀ ਫਿਰੇ ਬਨਸਪਤ ।
ਪਰ ਇਹ ਬੰਦਾ
ਗਿਆਨ ਪੌੜੀਆਂ ਲਾ ਅਸਮਾਨੀ
ਚੰਨੋਂ ਚਾਹੇ ਅਗੇਰੇ ਜਾਣਾ



ਸੂਰਜ ਦੇ ਉੱਤੋਂ ਦੀ ਹੋ ਕੇ
ਅੰਤਾਂ ਨੂੰ ਚਾਹੇ ਹੱਥ ਪਾਣਾਂ ।
ਦੂਰ ਅਕਾਸ਼ੀਂ ਉੱਡਦਾ ਪੰਛੀ
ਮਹਿਸੂਸੇ ਨਾ ਅਦਿਸ ਅਧੀਨਤਾ
ਕੱਚੀ ਤੰਦ ਉਮਰਾਂ ਦੀ ਵਿਲ੍ਹਟੀ
ਸਭ ਰੂਹਾਂ ਦੇ ਆਲ ਦੁਆਲੇ
ਇਹ ਵੀ ਬੰਦੀ ਔਹ ਵੀ ਬੰਦੀ
ਬੰਦੀ ਕੁਲ ਜਹਾਨ ।
ਐ ਗ਼ਾਫ਼ਲ ਇਨਸਾਨ ।

× × ×





## ਕੁਰਾਹ

ਹਉਮੈਂ ਪਾਂਦੀ ਵਿੱਥਾਂ ਪਾੜੇ
ਕਲਹ ਕਦੀਮੀਂ ਜੜ੍ਹਾਂ ਉਖਾੜੇ
ਦੁਬਿਧਾ ਕਚੀਆਂ ਲਿਲ੍ਹਾਂ ਝਾੜੇ
ਕਰੋਧ ਬਿਨਾ ਅਗਨੀ ਤੋਂ ਸਾੜੇ
ਖੁਦਗਰਜ਼ੀ ਬਣ ਰਹ ਵਿਗਾੜੇ
ਚੌਧਰਤਾ ਕਮਜ਼ੋਰ ਲਿਤਾੜੇ

× × ×





# ਰਾਹ

ਵੇ ਨੈਣੋਂ ਕਰ ਪਾਕ ਨਜ਼ੀਰਾਂ
ਤੱਕੋ ਹਰ ਸੂ ਲੋ ਸਜਣ ਦੀ
ਵੇ ਕੰਨੋ ਸੁਣ ਸੁਣ ਨਸ਼ਿਆਓ
ਹਰ ਹੋਠੋਂ ਕਨਸੋ ਸਜਣ ਦੀ
ਸੁੰਘ ਵੇ ਤਿਖਿਆ ਲਮਿਆ ਨੱਕਾ
ਹਰ ਫੁਲੋਂ ਖੁਸ਼ਬੋ ਸਜਣ ਦੀ
ਵੇ ਹੱਥੋ ਕਰ ਬੁਕ ਦਾ ਕਾਸਾ
ਮੰਗੋ ਸਭ ਲਈ ਰੋ ਸਜਣ ਦੀ
ਨੀ ਰਸਨਾ ਰਸ ਮਾਣ ਅਗੰਮੀ
ਸਿਫ਼ਤ ਕਹਾਣੀ ਛੋਹ ਸਜਣ ਦੀ
ਜੀ ਪਉ ਅੜੀਏ ਮੋਈਏ ਜਿੰਦੇ
ਛਡ ਚਤਰਾਈਆਂ ਹੋ ਸਜਣ ਦੀ

× × ×





## ਨਿਹਚਲ ਇਕ ਅਸਥਾਨ

ਨਿਹਚਲ ਇਕ ਅਸਥਾਨ ।
ਜਿੱਥੇ ਵੰਞਣ ਕੁਲ ਵਣਜਾਰੇ
ਅਮਲ ਗਠੜੀਆਂ ਚੁਕ ਸਿਰਾਂ ਤੇ,
ਜਿਨ੍ਹਾ ਕੋਲ ਸਚ ਨਾਮ ਦਾ ਵੱਖਰ
ਸੋ ਥੀਵਨ ਪਰਵਾਨ ।
ਬਹੁਰ ਨਾ ਆਵਣ ਜਾਣ ।
ਨਿਹਚਲ ਇਕ ਅਸਥਾਨ ।

× × ×



## ਇਹ

ਇਹ ਹੈ ਇੱਕ ਪਰੀਤ।
ਪ੍ਰੇਮੀ ਜਿਸਦੇ ਮੌਤ ਪਿਆਰੇ
ਦੁੱਖੜੇ ਜਰਦੇ ਲੂੰ ਲੂੰ ਠਰਦੇ
ਲਗਨਾਂ ਸੰਦੜੇ ਗੀਤ।

ਇਹ ਹੈ ਇੱਕ ਵਿਸ਼ਵਾਸ।
ਧਾਰਾਂ ਉੱਤੇ, ਦਾਰਾਂ ਉੱਤੇ
ਫਲਦਾ ਫੁਲਦਾ ਖਾਰਾਂ ਉੱਤੇ
ਅਖੁੱਟਵੀਂ ਉੱਤਮ ਰਾਸ।

ਇਹ ਹੈ ਇੱਕ ਲਕੀਰ।
ਅਤਿ ਸੂਖਮ ਅਮਿੱਟ ਅਦਿਸ
ਜਿਸ ਤੇ ਟੁਰ ਟੁਰ ਕਈ ਗਵਾਚੇ
ਕੋਈ ਪਹੁਤਾ ਅਸਲ ਅਖੀਰ।





ਇਹ ਹੈ ਇੱਕ ਦਾਤ ।
ਮਿਲਦੀ ਜਿਸ ਦਮ ਜਿਸ ਕਿਸੇ ਨੂੰ
ਸਖਣੇ ਸੁੰਞੇਂ ਵਿਹੜੇ ਅੰਦਰ
ਸੱਜਣ ਪਾਂਦੇ ਝਾਤ ।

× × ×



## ਵੇ ਮਨਾ ਮਿੱਤਰਾ !

ਵੇ ਮਨਾ ਮਿੱਤਰਾ ਨਾ ਕਰ ਸ਼ਾਹ-ਜ਼ੋਰੀਆਂ ।
ਰਸ ਬਿਨਾਂ ਕੋਈ ਚੂਸਦਾ ਨਾ ਪੋਰੀਆਂ ।
ਕੀ ਕਿਨਾਰਾ ਵੇਖਣਾ ਉਸ ਪਾਰ ਦਾ,
ਹੜ੍ਹਆਂ ਵਿੱਚ ਜਿਸ ਨਜ਼ੀਰਾਂ ਖੋਰੀਆਂ ।
ਸਿਖਰ ਤੇ ਚੜ੍ਹਦੀ ਹੈ ਗੁੱਡੀ ਓਸਦੀ,
ਸਿਦਕ ਸੂਤੋਂ ਜਿਸ ਬਣਾਈਆਂ ਡੋਰੀਆਂ ।
ਰੂਪ ਕੀ ਚੜ੍ਹਨਾਂ ਉਨ੍ਹਾਂ ਨੂੰ ਪਿਆਰ ਦਾ,
ਅੰਦਰੋਂ ਨੀਤਾਂ ਜਿਨ੍ਹਾਂ ਦੀਆਂ ਕੋਰੀਆਂ ।
ਜੀਣ ਦਾ ਉਹਨੂੰ ਅਸਲ ਵੱਲ ਆ ਗਿਆ,
ਜਿਸ ਅਜਲ ਦੀ ਗੋਦ ਲਈਆਂ ਲੋਰੀਆਂ ।





ਪਰਖ ਦੀ ਭੱਠੀ 'ਚ ਇੱਕੋ ਰੰਗ ਹੈ,
ਸੂਰਤਾਂ ਨੇ ਕਾਲੀਆਂ ਚਾਹੇ ਗੋਰੀਆਂ ।
ਤੁੱਠ ਪਈ ਸੱਜਣ ਦੀ ਰਹਿਮਤ ਓਸਤੇ,
ਪਰੀਤ ਰਾਹੇ ਜਿਸ ਉਮੰਗਾਂ ਟੋਰੀਆਂ ।

× × ×



## ਘੜੀ

ਕਾਗਜ਼ ਦੇ ਕੁੱਝ ਸਿੱਕੇ ਦੇ ਕੇ,
ਚਾਈਂ ਚਾਈਂ ਘੜੀ ਲਿਆਇਆ
ਚੈਨ ਸੁਨਹਿਰੀ ਨਾਲ ਜੜਾਇਆ
ਸਜੀ ਕਲਾਈ,
ਤਬ੍ਹਾ ਲਹਿਰਾਈ
ਜਣੇਂ ਖਣੇਂ ਨੂੰ ਸ਼ੋਖ਼ ਅਦਾਵਾਂ
ਬਾਂਹ ਅਕੜਾਈ
ਘੜੀ ਵਿਖਾਈ।
ਕੱਚ ਖਡੌਣਾਂ,
ਘੜੀ ਪ੍ਰਾਹੁਣਾ
ਸ਼ੌਕ-ਪੀਂਘ ਤੇ ਲਏ ਹੁਲਾਰੇ
ਨਿੱਤ ਦਿਹਾੜੇ
ਘੜੀ ਵੇਂਹਦਿਆਂ ਸਮਾਂ ਗੁਜ਼ਾਰੇ।





ਨਿਯਮਾਂ ਬੱਧਾ ਸਮਾਂ ਮੁਸਾਫ਼ਿਰ
ਸੰਝ ਸਵੇਰੇ ਟੁਰਦਾ ਫਿਰਦਾ
ਇੱਕਤ ਚਾਲੇ ਰਹੇ ਵਿਚਰਦਾ ।

ਅਚਨਚੇਤੀ ਇੱਕ ਦਿਹਾੜੇ
ਮੌਂਜਾਂ ਰੁੱਤੇ
ਖੁਸ਼ੀਆਂ ਗੁੱਤੇ
ਸਣੇਂ ਚੈਨ ਦੇ ਇਸ ਮੂੜੇ ਦੀ
ਘੜੀ ਗੁਆਚੀ ।

ਘੜੀ ਗੁਆਚੀ ਸੱਧਰਾਂ ਰੋਈਆਂ
ਚੈਨ ਗੁਆਚਾ ਅੱਖੀਆਂ ਚੋਈਆਂ
ਕੁੱਝ ਸਿੱਕਿਆ ਥੀਂ ਘੜੀ ਵਿਹਾਜੀ
ਓਸ ਘੜੀ ਲਈ ਇਹ ਕੁੱਝ ਹੋਇਆ



ਅੰਦਰੋਂ ਬਾਹਰੋਂ ਫੁੱਟਿਆ ਰੋਇਆ

ਜੀਵਨ ਦੀਆਂ ਅਨੇਕਾਂ ਘੜੀਆਂ
ਭੂਤ ਕਾਲ ਦੇ ਵੇਹੜੇ ਗੁੰਮੀਆਂ
ਵਰਤਮਾਨ ਵਿੱਚ ਗਰਕ ਹੋ ਰਹੀਆਂ
ਉਹਨਾਂ ਲਈ ਕਿਉਂ ਦਰਦ ਨਾ ਹੋਇਆ

× ×





## ਸਾਕਾਰ ਕਰ ਸਕਿਆ ਨਹੀਂ

ਸੁਪਨਿਆਂ ਦੀ ਖੇਡ ਨੂੰ ਸਾਕਾਰ ਕਰ ਸਕਿਆ ਨਹੀਂ ।
ਸੁੱਤੀ ਚਿਰਾਂ ਦੀ ਜ਼ਿੰਦਗੀ, ਬੇਦਾਰ ਕਰ ਸਕਿਆ ਨਹੀਂ ।
ਨਾ ਖ਼ੁਦਾ ਅਖਵਾਣ ਦਾ ਦਾਹਵਾ ਕਿਵੇਂ ਹੈ ਬੰਨ੍ਹਦਾ
ਭਉਜਲੋਂ ਬੇੜੀ ਕੋਈ ਜੇ ਪਾਰ ਕਰ ਸਕਿਆ ਨਹੀਂ ।
ਪੀਡੀਆਂ ਬਾਹਾਂ ਦੀ ਹਿੰਮਤ ਹੈ ਭਲਾ ਕਾਹਦੇ ਲਈ
ਜੇ ਜ਼ੁਲਮ ਦੇ ਟਾਕਰੇ ਲਈ ਵਾਰ ਕਰ ਸਕਿਆ ਨਹੀਂ ।
ਪਰੀਤ ਪਾਲਣ ਦੀ ਕਹਾਣੀ ਕਿਉਂ ਸੁਣਾਈਂ ਜਾ ਰਿਹੈਂ
ਜੇ ਜ਼ਿਮੀਂ ਤੇ ਰੁਲਦਿਆਂ ਨੂੰ ਪਿਆਰ ਕਰ ਸਕਿਆ ਨਹੀਂ ।
ਸ਼ੋਹਰਤਾਂ ਦੇ ਭੁੱਖਿਆ ਕਾਹਦੀ ਭਲਾ ਇਹ ਸ਼ਾਹ-ਦਿਲੀ
ਜੇ ਕਿਸੇ ਲਾਚਾਰ ਤੇ ਉਪਕਾਰ ਕਰ ਸਕਿਆ ਨਹੀਂ ।
'ਸ਼ੁਗਲ' ਤੇਰਾ ਸੱਚ ਓਦੋਂ ਕੱਚ ਬਣਕੇ ਰਹਿ ਗਿਆ
ਜਦ ਸਜਣ ਬਿਨ ਜੀਣ ਤੋਂ ਇਨਕਾਰ ਕਰ ਸਕਿਆ ਨਹੀਂ ।

× × ×



## ਬੁਰਾਈ ਹੀ ਰਿਹਾ ਕਰਦਾ

ਬੁਰਾਈ ਹੀ ਰਿਹਾ ਕਰਦਾ, ਕਦੇ ਕੀਤੀ ਭਲਾਈ ਨਾ।
ਨਿਕੰਮੀ ਜ਼ਿੰਦਗੀ ਹਾਏ ਕਿਸੇ ਦੇ ਕੰਮ ਆਈ ਨਾ।
ਦੁਰਾਹੇ ਤੇ ਖੜੋ ਕੇ ਤੇ ਭੁਲੇਖੇ ਪਾਣ ਦਾ ਆਦੀ
ਕਿਸੇ ਅਨਜਾਨ ਰਾਹੀ ਨੂੰ ਕਦੇ ਮੰਜ਼ਲ ਦਿਖਾਈ ਨਾ।
ਮਿਲਣ ਦੀ ਚਾਹ ਦੇ ਅੰਦਰ ਵਿਤਕਰੇ ਹੀ ਰਿਹਾ ਪਾਂਦਾ
ਵੱਖਰੇ ਦੋ ਖਿਆਲਾਂ ਦੀ ਕਦੇ ਮਿਲਣੀ ਕਰਾਈ ਨਾ।
ਸਜੇ ਰੰਗਾਂ ਮਹੱਲਾਂ ਵਿੱਚ ਗਵਾਚੀ ਰਹੀ ਨਿਗਾਹ ਸਦ ਹੀ
ਦੁਖੀ ਦੇ ਅੰਗਨੇ ਅੰਦਰ ਕਦੇ ਜਾ ਝਾਤ ਪਾਈ ਨਾ।
ਕਿਤੇ ਸੁਰ ਰੂਪ ਝਾਂਜਰ ਤੇ ਵਰਖਾ ਕਰ ਰਿਹਾ ਛਮ-ਛਮ
ਇਹਨਾ ਜਿਉਂਦੀਆਂ ਲਾਸ਼ਾਂ ਤੇ ਅੱਥਰ ਇੱਕ ਵਹਾਈ ਨਾ।
'ਸੁਗਲ' ਸਾਗਰ ਦੇ ਡੋਬੂ ਝੂਟਿਆਂ ਵਿੱਚ ਜ਼ਿੰਦਗੀ ਸੁੱਤੀ
ਇਹ ਬੇੜੀ ਬੇ-ਮੁਹਾਰੀ ਪਾਰਲੇ ਕੰਢੇ ਤੇ ਲਾਈ ਨਾ।

× × ×





# ਤਿੰਨ ਰੂਪ

ਇਹ ਜੋ ਚੰਨ ਚੜ੍ਹਦਾ ਏ ਸਿਆਹੀਆਂ ਦੂਰ ਕਰਨੇ ਲਈ
ਸਿਆਹੀ ਤੋਂ ਬਿਨਾ ਚਾਨਣ ਕਦੇ ਵੀ ਹੋ ਨਹੀਂ ਸਕਦਾ।

× × ×

ਸਜੀਆਂ ਘਰਾਂ ਦੇ ਅਦਰ ਇਹ ਜੋ ਵਰਤਨਾ ਦਿੱਸਣ
ਵਰਤ ਮੁੱਕੇ ਕਈ ਜੀਵਨ ਅਜੇ ਨਾ ਪੂਰੀਆਂ ਹੋਈਆਂ।

× × ×

ਦਸਤਰਖਾਂ ਅਮੀਰੀ ਦਾ ਹੈ ਕੁੱਝ ਖਾਸਾਂ ਦੇ ਖਾਂਣੇ ਲਈ
ਕਗਾਲਾਂ ਦੇ ਦੁਆਰੇ ਤੇ ਦੂਈ ਪੰਗਤ ਨਹੀਂ ਬਹਿਦ।।

× ×



## ਆਈ ਸਾਂ ਜਦ............!

ਆਈ ਸਾਂ ਜਦ, ਝੋਲ ਭਰੀ ਸੀ
ਝੋਲ ਭਰੀ ਅਨਮੋਲ ਮੋਤੀਆਂ
ਵੇਖ ਲੁਕਾਈ ਅਖ ਧਰੀ ਸੀ।

ਸੂਝ ਬੂਝ ਹੁੰਦਿਆਂ ਅਨਜਾਣੇ
ਪਲਚ ਗਈ ਤੱਕ ਆਲ ਦੁਆਲਾ
ਸਮਿਆਂ ਦੇ ਨਾ ਤੌਰ ਪਛਾਣੇ।

ਸ਼ਾਹਣੀ ਤੋਂ ਫਿਰ ਕੰਗਲੀ ਹੋਈ
ਉੱਝੇ ਕੋਰਮ–ਕੋਰੀ ਕਾਇਆ
ਖੁੰਭ ਚੜ੍ਹੀ ਨਾ ਰੰਗਲੀ ਹੋਈ।

ਅਚਨਚੇਤ ਸੁਨੇਹੜੇ ਆਏ
ਝੂਰੇ ਪਈ ਨਿਮਾਣੀ ਜਿੰਦੂ
ਕੀਕਣ ਸੱਖਮ–ਸੱਖਣੀ ਜਾਏ।

× × ×





## ਗ਼ਜ਼ਲ

ਤਪੇ ਥੰਮ੍ਹਾਂ ਨੂੰ ਜੱਫਿਆਂ ਵੀ
ਨਾ ਲੱਗਾ ਸੇਕ ਉਹਨਾਂ ਨੂੰ
ਜਿਨ੍ਹਾਂ ਨੇ ਭਾਂਬੜਾਂ ਵਿੱਚੋਂ
ਅਗੰਮੀ ਠਾਰ ਨੂੰ ਤੱਕਿਆ ।

ਉਹਨਾ ਨੇ ਕੰਡਿਆਂ ਦੀ ਸੇਜ ਤੇ
ਸੌਂ ਕੇ ਵੀ ਸੁੱਖ ਜਾਤਾ
ਜਿਨ੍ਹਾਂ ਨੇ ਫੁੱਲਾਂ ਦੀ ਮਹਿਫ਼ਲ ਚੋਂ
ਹਸਦੇ ਖਾਰ ਨੂੰ ਤੱਕਿਆ ।

ਉਹਨਾ ਰਾਹੀਆਂ ਦੇ ਕਦਮਾਂ ਨੂੰ
ਹਨੇਰੇ ਰੋਕ ਨਾ ਸੱਕਣ
ਜਿਨ੍ਹਾਂ ਨੇ ਨੂਰ ਦੀ ਬੁੱਕਲੋਂ
ਸਦਾ ਲਿਸ਼ਕਾਰ ਨੂੰ ਤੱਕਿਆ ।

ਪਹਾੜੋਂ ਪਟਕਿਆ ਜਬਰਾਂ
ਨਾ ਉਹਨਾ ਨੂੰ ਜ਼ਰਬ ਆਈ
ਜਿਨ੍ਹਾਂ ਨੇ ਖਿੰਗਰਾਂ ਵਿੱਚੋਂ
ਖੁੰਬੀ–ਪਿਆਰ ਨੂੰ ਤੱਕਿਆ।

ਉਹਨਾ ਦੀ ਯਾਦ ਦੀ ਰੰਗਣ
ਸਦਾ ਦੁਨੀਆਂ ਨੂੰ ਰੰਗ ਲਾਸੀ
ਜਿਨ੍ਹਾਂ ਨੇ ਦਾਰ ਦੇ ਉੱਤੋਂ
'ਜ਼ੁਗਲ' ਦਿਲਦਾਰ ਨੂੰ ਤੱਕਿਆ।

× × ×





# ਗ਼ਜ਼ਲ

ਹਵਸਾਂ ਤੋਂ ਪੱਲੂ ਛੁਡਾਣਾ ਹਾਂ ਚਾਂਹਦਾ।
ਲਗਣ ਨਾਲ ਨੇਹੁੰ ਲਗਾਣਾ ਹਾਂ ਚਾਂਹਦਾ।

ਜਿਦ੍ਹੇ ਸੁਣਦਿਆਂ ਸੁੱਧ ਭੁਲੇ ਖ਼ੁਦੀ ਨੂੰ
ਅਜਿਹਾ ਕੋਈ ਗੀਤ ਗਾਣਾ ਹਾਂ ਚਾਂਹਦਾ।

ਨਦਰ ਜਿਹੜੀ ਪੰਜਾਂ ਦੇ ਪੰਜਿਓਂ ਛੁਡਾਏ
ਨਦਰ ਉਹ ਨਜ਼ਰ ਵਿੱਚ ਵਸਾਣਾ ਹਾਂ ਚਾਂਹਦਾ।

ਕਮਾਏ ਹੋਏ ਜੀਵਨ ਦੇ ਬੋਹਲਾਂ ਨੂੰ ਤਜ ਕੇ
ਅਮਲਾਂ ਦਾ ਕਾਸਾ ਲਿਜਾਣਾ ਹਾਂ ਚਾਂਹਦਾ।

ਜਿਦ੍ਹੀ ਬਸਤੀਓਂ ਪਾਰ ਡੇਰਾ ਸੱਜਣ ਦਾ
ਅਜਲ ਨਾਲ ਵੀ ਸਾਂਝ ਪਾਣਾ ਹਾਂ ਚਾਂਹਦਾ।

ਬਹੁਰੰਗੇ ਤਮਾਸ਼ੇ ਤੋਂ ਜੀਅ ਨੂੰ ਵਰਜ ਕੇ
ਰੰਗਣ ਰਜ਼ਾ ਦੀ ਚੜ੍ਹਾਣਾ ਹਾਂ ਚਾਂਹਦਾ ।
ਜੋ ਅੰਦਰੋਂ ਪਿਆਰੇ ਨੂੰ ਵੇਖਣ ਨਹੀਂ ਦੇਂਦਾ
'ਜੁਗਲ' ਓਸ ਪਰਦੇ ਨੂੰ ਚਾਣਾ ਹਾਂ ਚਾਂਹਦਾ ।

× × ×





## ਗ਼ਜ਼ਲ

ਕਣੀ ਪਾ ਤਰਸ ਦੀ ਸਾਈਆਂ,
ਪਪੀਹੇ ਵਾਂਗ ਤਰਸਾਂ ਮੈਂ ।
ਅਮਲੋਂ ਸੱਖਣੀ ਝੋਲੀ,
ਕਰਮ ਕਰਸੇਂ ਤੇ ਭਰਸਾਂ ਮੈਂ ।
ਤੇਰੀ ਰਹਿਮਤ ਮੇਰੀ ਕਿਸਮਤ,
ਨਿਗਾਹ ਤੇਰੀ ਮੇਰਾ ਓਹਲਾ,
ਮਿਟਾ ਅੰਤਰ ਕਿ ਅੰਤਰ ਚੋਂ,
ਤੇਰੇ ਚਰਨਾ ਨੂੰ ਪਰਸਾਂ ਮੈਂ ।
ਬਿਖਮ ਘਾਟੀ ਕਠਿਨ ਮੰਜ਼ਲ,
ਲਟਕ ਲਾਓ ਭਰੋਸੇ ਦੀ,
ਪਾਓ ਭਿੱਛਿਆ ਸਬੂਰੀ ਦੀ,
ਤਸੀਹੇ ਹੱਸ ਜਰਸਾਂ ਮੈਂ ।

ਅਥਾਹ ਸਾਗਰ ਏ ਦੁਨੀਆਂ ਦਾ,
ਨਾ ਆਂਗਸ ਏ ਨਾ ਚੱਪੂ ਏ,
ਨਿਤਾਣਾ ਜਰਜਰਾ ਬੇੜਾ,
ਕਹੋ ਜੀ ! ਕਿੰਜ ਤਰਸਾਂ ਮੈਂ ।
ਕਰੋ ਰਹਿਮਤ ਨਿਤਾਣੇ ਤੇ,
ਰੱਤੀ ਬਖਸ਼ੋ ਗ਼ਰੀਬੀ ਦੀ,
ਰਜ਼ਾ ਤੇਰੀ ਮੇਰਾ ਜੀਵਨ,
ਤੇਰਾ ਫ਼ਰਮਾਨ ਕਰਸਾਂ ਮੈਂ ।
''ਜ਼ਮੀਂ ਤੂਹੀ ਜ਼ਮਾਂ ਤੂਹੀ,
ਮਕੀਂ ਤੂਹੀ ਮਕਾਂ ਤੂਹੀ,''
ਫ਼ਕਤ ਤੇਰੀ ਹੀ ਸਰਦਲ ਤੇ,
'ਸ਼ੁਗ਼ਲ' ਇਹ ਸੀਸ ਧਰਸਾਂ ਮੈਂ ।

× × ×





## ਆਪਣਾ ਮੂਲ ਪਛਾਣ

ਤੇਰੀ ਵਧਦੀ ਜਾਵੇ ਆਸ ਮਨਾ
ਤੇਰੀ ਖੁਟਦੀ ਜਾਵੇ ਰਾਸ ਮਨਾ

ਕਿਤੇ ਬਣਨਾ ਏਂ ਕਿਤੇ ਢਹਿਨਾ ਏਂ
ਕਿਤੇ ਲਾਨਾ ਏਂ ਕਿਤੇ ਸਹਿਨਾ ਏਂ
ਕੀ ਕਰਨਾ ਈ, ਕੀ ਕਰਨਾ ਏਂ
ਨਾ ਕੀਤਾ ਕਦੇ ਕਿਆਸ ਮਨਾ
ਤੇਰੀ ਖੁਟਦੀ..................।

ਕਿਤੇ ਰੱਤਾ ਏਂ ਕਿਤੋਂ ਕੋਰਾ ਏਂ
ਨਾਲੇ ਸੁਣਨਾ ਏਂ ਨਾਲੇ ਡੋਰਾ ਏਂ
ਤੂੰ ਸਮਝੇਂ ਉਹਨੂੰ ਦੂਰ ਸਦਾ
ਜੋ ਹਰਦਮ ਤੇਰੇ ਪਾਸ ਮਨਾ
ਤੇਰੀ ਖੁਟਦੀ..................

ਘਰ ਅੰਦਰ ਅੰਮ੍ਰਿਤ ਸਰ ਭਰਿਆ
ਓਇ ਤਤਿਆ ਤਾਂ ਵੀ ਨਾ ਠਰਿਆ
ਹਵਸਾਂ ਦੇ ਹਾੜੇ ਪੀ ਪੀ ਕੇ
ਨਹੀਂ ਬੁਝਣੀ ਕਦੇ ਪਿਆਸ ਮਨਾ
ਤੇਰੀ ਖੁਟਦੀ..................।

ਜੇ ਆਪਣਾ ਮੂਲ ਪਛਾਣ ਲਵੇਂ
ਘਟ ਅੰਦਰ ਬੈਠਾ ਜਾਣ ਲਵੇਂ
ਫਿਰ 'ਸ਼ੁਗ਼ਲ' ਮਿਹਰਾਮਤ ਮੀਂਹ ਵਰਸੇ
ਹੋਏ ਸਹਿਜ ਅਨੰਦ ਵਿਗਾਸ ਮਨਾ
ਤੇਰੀ ਖੁਟਦੀ..................।

× × ×





# ਇੱਕੋ ਸਾਹ ਔਕਾਤ

ਨਿਸਦਿਨ ਵਿਸ਼ੇ ਵਿਕਾਰਾਂ ਦੀ ਖੇਡ ਅੰਦਰ,
ਬਾਜ਼ੀ ਹੀਰੇ ਸਵਾਸਾਂ ਦੀ ਹਰਿਆ ਨਾ ਕਰ ।
ਸੁੱਚਾ ਬਾਣਾ ਜੋ ਸੱਚੇ ਨੇ ਬਖਸ਼ਿਆ ਏ,
ਸਚ ਕਹਿਣ ਕੋਲੋਂ ਕਦੇ ਡਰਿਆ ਨਾ ਕਰ ।
ਬਣ ਜਾ ਦਰਦ ਦੁਖਿਆਰਾਂ ਦੇ ਹਿਰਦਿਆਂ ਦਾ,
ਹਾਮੀ ਪਾਪੀ ਗੱਦਾਰਾਂ ਦੀ ਭਰਿਆ ਨਾ ਕਰ ।
ਉਹਦੀ ਰੰਗਣ ਦੇ ਰੰਗ ਵਿਚ ਰੰਗ ਜੀਵਨ,
ਕਚੇ ਰੂਪ ਤੇ ਕੱਚਿਆ ਮਰਿਆ ਨਾ ਕਰ ।
ਬੇੜੇ ਡੋਬ ਲਏ ਲਖਾਂ ਮੁਹਾਨਿਆਂ ਨੇ,
ਝੂਠੇ ਮੋਹ ਦੀ ਨਦੀ ਵਿਚ ਤਰਿਆ ਨਾ ਕਰ ;
ਇੱਕੋ ਸਾਹ ਹੈ 'ਸ਼ੁਗ਼ਲ' ਔਕਾਤ ਤੇਰੀ,
ਐਵੇਂ ਜ਼ਿੰਦਗੀ ਤੇ ਮਾਨ ਕਰਿਆ ਨਾ ਕਰ ।

× × ×

## ਬਾਰਾ ਮਾਹ

### ਚੇਤਰ

ਚੇਤ ਦੁਚਿੱਤਾ ਖੜਾ ਵਿਚਾਲੇ, ਦੋ ਰੁੱਤਾਂ ਦੋਹੀਂ ਪੱਖੀਂ ਹੋ ।
ਇਕ ਠਾਰੇ ਇੱਕ ਲੂੰ ਲੂੰ ਲੂਹੇ, ਧੰਨ ਸਮੇਂ ਦੀਆਂ ਅੱਖੀਂ ਹੋ ।
ਵਿਸ਼ੇ ਵਿਕਾਰ ਨੇ ਕੱਜਲ ਅੰਦਰੋਂ ਦਿੱਸਣ ਉਜਲ ਦੱਖੀਂ ਹੋ ।
ਜੀਵਨ ਚਿੱਟੀ ਚਾਦਰ ਅੜਿਆ, ਚੁੰਡ ਬਚਾ ਕੇ ਰੱਖੀਂ ਹੋ ।

### ਵਿਸਾਖ

ਵਾਢੀ ਪਈ ਵਿਸਾਖ ਮਹੀਨੇ, ਇਕਨਾ ਭਰੇ ਭੜੋਲੇ ਹੋ ।
ਗੁਜ਼ਰ ਕਿਸੇ ਦੀ ਮਿਟੀਉਂ ਘਟਿਉਂ ਇਕ ਇਕ ਦਾਣਾ ਰੋਲੇ ਹੋ ।
ਫੁਲ ਖਿੜਾਵਨ ਕਿਤੇ ਬਹਾਰਾਂ, ਪਤਝੜ ਕਿਤੇ ਮਧੋਲੇ ਹੋ ।
ਕਰਮਾਂ ਦੀ ਤਕੜੀ ਤੇ ਕਾਦਰ, ਖ਼ੂਬ ਕਿਸਮਤਾਂ ਡੋਲੇ ਹੋ ।



## ਜੇਠ

ਜੇਠ ਜਵਾਨੀ ਚੜ੍ਹੀ ਹਯਾਤੀ, ਧੰਨ ਜੋਬਨ ਦੇ ਸਾੜੇ ਹੋ ।
ਵਸਲੋਂ ਪਹਿਲਾਂ ਬੂਰ ਬਿਰਹੋਂ ਦੇ, ਹਵਾ ਹਾਬੜੀ ਝਾੜੇ ਹੋ ।
ਪੰਜ ਦੈਂਤ ਇਕ ਜਿੰਦੂ ਨਗਰੀ, ਨਿਸਦਿਨ ਵੱਜਨ ਧਾੜੇ ਹੋ ।
ਖਿਨ-ਖਿਨ ਦਿਨ-ਦਿਨ ਮਹਿਰਮ ਯਾਰੋਂ, ਪੈਂਦੇ ਜਾਵਣ ਪਾੜੇ ਹੋ।

## ਹਾੜ

ਹਾੜਾ ਹਾੜ ਅਜਿਹਾ ਤਪਿਆ, ਪੰਘਰੇ ਸੰਗ ਤਪੀਤੇ ਹੋ ।
ਰਾਤੀਂ ਰਿਸ਼ਮਾਂ ਲਾਵਣ ਪਲਤੇ, ਦਿਨ ਕਿਰਨਾ ਘਾਉ ਕੀਤੇ ਹੋ ।
ਹੜਬੂ ਹੜਬੂੰ ਕਰਕੇ ਹਵਸਾਂ, ਸੁਖ ਸਾਗਰ ਕਈ ਪੀਤੇ ਹੋ ।
ਤਪ-ਤਪ ਖਪ-ਖਪ ਹਫੀਆਂ ਜ਼ਿੰਦਾਂ, ਸ਼ਹੁ ਨਾ ਗਏ ਮਨੀਤੇ ਹੋ ।





## ਸਾਵਨ

ਵਰ੍ਹਿਆ ਸਾਵਨ ਠਰ ਠਰ ਜਾਵਨ, ਪਰਬੱਤ ਬੇਲੇ ਜੂਹਾਂ ਹੋ।
ਕਰ ਗਏ ਕੰਡਾਂ ਕੰਤ ਜਿਨ੍ਹਾਂ ਦੇ, ਤਿਨ੍ਹਾਂ ਕਾਲਜੇ ਧੂਹਾਂ ਹੋ।
ਕੌਲ ਜਿਨ੍ਹਾਂ ਦੇ ਕੌਲ ਸਜਣ ਦਾ, ਖਲੀਆਂ ਵਿਚ ਬਰੂਹਾਂ ਹੋ।
ਹਰੀਆਂ ਭਰੀਆਂ ਮਗਨ ਸਦੀਵੀ, ਸ਼ਹੁ ਰੰਗ ਰਤੀਆਂ ਰੂਹਾਂ ਹੋ।

## ਭਾਦੋਂ

ਰੁੱਤ ਰੇਸ਼ਮੀ ਸਾਵਨ ਕੱਤੀ, ਭਦਰੋਂ ਰੁੱਤਾਂ ਵਟੀਆਂ ਹੋ।
ਹੱਲ ਛੋੜ ਜਟ ਜੋਗੀ ਹੁੰਦੇ, ਰੰਗ ਵਟੇਂਦੀਆਂ ਜਟੀਆਂ ਹੋ।
ਕਲਜੁਗ ਨਾਰ ਅਟੇਰਨ ਟੇਰੇ, ਉਲਝੀਆਂ ਸਭ ਦੀਆਂ ਅਟੀਆਂ ਹੋ।
ਧੁਰੋਂ ਫਟ ਜਿਨ੍ਹਾਂ ਸਿਰ ਡੂੰਘੇ, ਸਿਰੀਂ ਨਾ ਬਨ੍ਹਣ ਪਟੀਆਂ ਹੋ।





## ਅਸੂ

ਅਸੂ ਆਸਾਂ ਦੀ ਵਾ ਵਗੀ, ਉਮਰਾ ਬਦਲ ਗੋਰੇ ਹੋ।
ਇਕਨਾ ਪੰਡ ਪਰ੍ਹਾਂ ਚਾ ਰਖੀ, ਇਕਨਾ ਲਾ ਲਏ ਝੋਰੇ ਹੋ।
ਅੰਦਰੋਂ ਮਨ ਜਿਨ੍ਹਾਂ ਦੇ ਰੱਤੇ, ਉਤੋਂ ਦਿੱਸਣ ਕੋਰੇ ਹੋ।
ਜਿਉਂ ਜਿਉਂ ਢਲਦੀ ਪੀਂਘ ਉਲਾਰੋਂ ਚੜ੍ਹਦੇ ਲਿਵ ਨੂੰ ਲੋਰੇ ਹੋ।

## ਕੱਤਕ

ਕੱਤਕ ਕੇਰ ਸ਼ਵਾਸ ਦੁਨੀਂ ਵਿਚ, ਉਡ ਜਾਵਣ ਸਭ ਕੂੰਜਾਂ ਹੋ।
ਵਸਲ ਜਿਨ੍ਹਾਂ ਦੇ ਚੁਪ, ਜੁਦਾਈਆਂ ਪਾ ਗਈਆਂ ਲਖ ਗੂੰਜਾਂ ਹੋ।
ਅਗੰਮ ਨਗਰ ਚੋਂ ਆਉਣ ਫੁਹਾਰਾਂ, ਸੁੰਨ ਸੁੰਨ ਸਭ ਖੂੰਜਾਂ ਹੋ।
ਸ਼ੁਗਲ ਚ' ਰੁਲ ਗਏ ਮਾਣਕ ਮੋਤੀ, ਜਨਮ ਜਨਮ ਪਈ ਹੂੰਝਾਂ ਹੋ।





## ਮੱਘਰ

ਮੱਘਰ ਮੰਤ ਪ੍ਰਗੱਤੀ ਉਹਦੀ, ਤਨੋ ਮਨੋਂ ਜੋ ਰੱਤੀ ਹੋ।
ਡੋਲ ਰਹੇ ਮਨ-ਡੋਲ ਨੂੰ ਜਿਨ੍ਹੇ, ਲਜ ਸਬਰ ਦੀ ਘੱਤੀ ਹੋ।
ਪਾ ਕੇ ਤੇਲ ਦਮਾਂ ਦਾ ਜਿਨ੍ਹੇ; ਬਾਲੀ ਲਿਵ ਦੀ ਬੱਤੀ ਹੋ।
ਸੁੱਚੀ ਤ੍ਰਦ ਵਸਲ ਦੀ ਲੋਕਾ, ਉਸੇ ਰੂਹ ਨੇ ਕੱਤੀ ਹੋ।

## ਪੋਹ

ਠਰਿਆ ਪੋਹ ਤਿਨ੍ਹਾ ਲਈ ਨਿੱਘਾ, ਪਰੀਤ ਜਿਨ੍ਹਾ ਦੇ ਪੱਲੇ ਹੋ।
ਅੱਠੇ ਪਹਿਰ ਮਹੀਨੇ ਬਾਰਾਂ, ਮਿਹਰ ਮਿਹਰ ਕਰ ਚੱਲੇ ਹੋ।
ਸਿਰ ਦੇ ਸੌਦੇ ਕੀਤੇ ਜਿਨ੍ਹਾਂ; ਹੁੰਦੀ ਬੱਲੇ ਬੱਲੇ ਹੋ।
ਟਿੱਬੇ ਰੋੜੇ ਰਹਿਣ ਹਮੇਸ਼ਾ, ਨੀਰ ਨੀਵਾਣਾਂ ਵੱਲੇ ਹੋ।





## ਮਾਘ

ਮਾਘ ਮਹੀਨੇ ਕੱਕਰ ਕਾਂਬੇ, ਫੰਡਣ ਤੁੰਦ ਹਵਾਵਾਂ ਹੋ ।
ਪਤਝੜਾਂ ਦੀਆਂ ਬੁਕਲਾਂ ਅੰਦਰ, ਲਗਰਾਂ ਤੋਲਨ ਬਾਹਵਾਂ ਹੋ ।
ਉਮਰਾਂ ਜਿਉਂ ਦਰਿਆ ਦਾ ਕੰਢਾ,ਨਿਸਦਿਨ ਲੱਗਣ ਢਾਹਵਾਂ ਹੋ।
ਜੀਵਨ ਦੇ ਹਰ ਖਤ ਤੇ ਲਿਖਿਆ, ਅਜਲਾਂ ਦਾ ਸਰਨਾਵਾਂ ਹੋ ।

## ਫੱਗਨ

ਫੱਗਨ ਫੁਲੀ ਸਗਲ ਬਨਸਪਤ, ਲਹਿਕਣ ਚਾਰ ਚੁਫੇਰੇ ਹੋ ।
ਵਿਹੜੇ ਵਿਹੜੇ ਮਹਿਕ ਬਸੰਤੀ, ਮਾਲਨ ਪਉਣ ਖਲਰੇ ਹੋ ।
ਚੜ੍ਹ ਚੜ੍ਹ ਵੱਗਣ ਕਲਜੁਗ ਕਾਂਗਾਂ, ਲਹਿ ਲਹਿ ਜਾਵਣ ਜੇਰੇ ਹੋ ।
ਹਿਰਸ ਹਨੇਰੀ ਪੱਤਨ ਭੁਲੇ, ਤਨ ਕੀ ਤਰਨ ਕਚੇਰੇ ਹੋ ।

## ਕੁਆਰੀ ਕਾਇਆ

ਨੀ ਕਾਇਆ ਤੂੰ ਅਜੇ ਕੁਆਰੀ
ਮਹਿਲ ਖਸਮ ਦਾ ਪਾਣਾ
ਜੋਬਨ ਰੁੱਤ ਰਾਂਗਲੀ ਕਾਇਆ
ਮੁੜ ਇਹ ਸਮਾਂ ਨਾ ਆਣਾ
ਹੇ ਕਾਇਆ ਨੀ ਸੁਣੀਂ, ਸੁਣਾਵਾਂ
ਤੈਨੂੰ ਗੱਲ ਭਲੇਰੀ
ਅੰਕ ਸਮਾਵਣ ਵਾਲੀ ਅੜੀਏ
ਏਹੋ ਉਮਰਾ ਤੇਰੀ
ਰੰਗ ਤਮਾਸ਼ੇ ਮਹਿਲ ਮੁਨਾਰੇ,
ਮਹਿਕ ਮਸਤੀਆਂ ਖੰੜੇ
ਨੀ ਕਾਇਆ ਇੱਕ ਮੀਤ ਬਿਨਾਂ
ਜਿਉਂ ਸੱਭੋ ਦੁੱਖ ਸਹੇੜੇ





ਨੀ ਸੁਣ ਪੱਟ ਹੰਢਾਂਦੀ ਕਾਇਆ
ਹੰਢਦੀ ਜਾਏ ਹਯਾਤੀ
ਰਸਾਂ ਕਸਾਂ ਵਿੱਚ ਰਚ-ਮਿਚ ਮੋਈਏ
ਸਾਰ ਅਜੇ ਨਾ ਜਾਤੀ
ਬਹੁਰੰਗੇ ਇਸ ਪਿੜ ਦੇ ਅੰਦਰ
ਨੱਚੇਂ ਵੇਖ ਪਸਾਰੇ
ਘਰ ਅੰਦਰ ਨੀ ਗ਼ਾਫ਼ਲ ਕਾਇਆ
ਜਾਗਣ ਮੀਤ ਪਿਆਰੇ
ਦੱਸ ਫਿਰ ਕਾਇਆ ਦੋਹਾਂ ਵਿੱਚੋਂ
ਕਿਤ ਵੰਨੇ ਜੀਅ ਲਾਣਾ
ਦੂਰ ਦੇਸ਼ ਤੋਂ ਆਈਏ ਕੁੜੀਏ
ਦੱਸ ਕਿਸ ਰਾਹੇ ਜਾਣਾ

ਉਫ਼ ! ਦੇਸ਼-ਵੰਡ ਮਗਰੋਂ ਪੰਜਾਬ ਅਤੇ ਇਸ ਦੀ ਭਾਸ਼ਾ ਦੀ ਇਸ਼ਕ ਪੇਚੇ ਦੀ ਫੁਲ ਫੁਲ ਪੈਂਦੀ ਵੇਲ ਦੀਆਂ ਮੇਂਢੀਆਂ ਖੁਲ੍ਹ ਗਈਆਂ ।

ਕੁਝ ਪੰਜਾਬੀ ਵੱਸੋਂ ਹੈਰਾਨੀਆਂ ਦੀ ਹਨੇਰੀ ਅੰਦਰ ਡਡਰਾਈ ਉੱਤਰ ਪ੍ਰਦੇਸ਼ ਦੀ ਹਵੇਲੀ ਆ ਗਈ ।

ਸ਼ਾਬਾਸ਼ੇ, ਹਿੰਦੀ ਰਾਸ਼ਟਰੀ ਭਾਸ਼ਾ ਦਾ, ਜਿਸ ਦਾ ਉੱਤਰ ਪ੍ਰਦੇਸ਼ ਜੱਦੀ ਗਰਾਂ ਹੈ, ਇਸਦੀ ਸੰਸਕ੍ਰਿਤੀ ਨੇ ਪੰਜਾਬ ਦੀ ਖੁਲ੍ਹੀ ਡੁਲ੍ਹੀ ਮੁਟਿਆਰ ਤੋਂ ਸੌ ਸੌ ਜਾਚਾਂ ਅਪਣਾਈਆਂ ਤੇ ਕਈ ਵਟਾਂਦਰੇ ਕਰਕੇ ਆਪਣੀ ਵਿਸ਼ਾਲ ਦਿਲੀ ਦਾ ਸਬੂਤ ਦਿੱਤਾ ।

ਇਨ੍ਹਾਂ ਸ਼ਾਬਾਸ਼ੀ ਹਵਾਵਾਂ ਵਿੱਚ ਪੰਜਾਬੀ ਬੋਲੀ ਦੀ ਇਸ਼ਕ ਪੇਚੇ ਦੀ ਵੇਲ ਦੇ ਪੱਛੇ ਹੋਏ ਅੰਗ ਮੁੜ ਫੁਟ ਪਏ ਅਤੇ ਹੁਣ ਇਹ ਵੇਲ ਉੱਤਰ ਪ੍ਰਦੇਸ਼ ਦੇ ਸਾਹਿੱਤਕ ਬਾਗਾਂ ਦੀ ਦਲ੍ਹੀਜ਼ ਨਾਲ ਪਲ੍ਹਮ ਪਲ੍ਹਮ ਉਤਾਂਹ ਚੜ੍ਹ ਰਹੀ ਹੈ ।

ਪੰਜਾਬੀ ਸਾਹਿੱਤ ਸਭਾ ਉੱਤਰ ਪ੍ਰਦੇਸ਼. ਕਾਨਪੁਰ ਦੇ ਸੁਚੱਜੇ ਮਾਲੀਆਂ ਨੇ ਇਸ ਦੀਆਂ ਰਸੀਆਂ ਛੱਤਾਂ ਤੀਕ ਬਨ੍ਹ ਦਿਤੀਆਂ ਹਨ ।

ਨਿਰਸੰਦੇਹ ਪੰਜਾਬੀ ਬੋਲੀ ਪਰਾਂਦੀ ਵਾਕੂੰ ਭਾਰਤੀ ਸਾਹਿੱਤ-ਪਰੀ ਦੇ ਲੰਮ-ਸਲੰਮੇ ਕੇਸਾਂ ਦੀ ਫਬਣ ਬਣੀ ਰਹੇ ਗੀ ।

